# ਧਾਰਮਿਕ ਗਿਆਨ

ਜਮਾਤ- ਨੌਵੀਂ



ਤੇਰਾ ਨਾਮ ਲਿਆਂ ਦੁੱਖ ਨੱਸਣ,
ਸੁੱਖ ਵੱਸਣ ਚੌਫੇਰੇ।
ਹਿਰਦੇ ਠੰਢ, ਦਾਹ ਮਿਟ ਜਾਂਦੀ,
ਦੁਸ਼ਮਣ ਹੁੰਦੇ ਨੇੜੇ।
ਦੁਨੀਆਂ ਪਿਆਰੀ-ਪਿਆਰੀ ਲਗਦੀ,
ਮੌਤ ਮਿੱਠੀ ਗਲਵੱਕੜੀ:
ਕੇਡਾ ਚੰਗਾ ਹੋਇ ਜੇ ਵਸੇਂ
ਨਿਸ-ਦਿਨ ਅੰਦਰ ਮੇਰੇ।

- ਪ੍ਰੀਤਮ ਸਿੰਘ ਕਵੀ

# ਦੋ ਸ਼ਬਦ

ਇਹ ਪਾਠ ਪੁਸਤਕਾਂ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਤਿਆਰ ਕੀਤੀਆਂ ਗਈਆਂ ਹਨ। ਇਸ ਪਿੱਛੇ ਮਨੋਰਥ ਬੱਚਿਆਂ ਨੂੰ ਗੁਰਬਾਣੀ, ਇਤਿਹਾਸ ਅਤੇ ਸ਼ੁਭ ਅਮਲਾਂ ਨਾਲ ਜੋੜਨਾ ਹੈ।

ਇਨ੍ਹਾਂ ਪਾਠ ਪੁਸਤਕਾਂ ਲਈ ਕੋਈ ਜ਼ਰੂਰੀ ਸੁਝਾਅ ਹੋਵੇ ਤਾਂ ਅਗਲੇ ਐਡੀਸ਼ਨ ਲਈ ਉਹਨਾਂ ਦਾ ਸੁਆਗਤ ਹੋਵੇਗਾ।

ਪ੍ਰਿੰ. ਸਤਵੰਤ ਕੌਰ

ਸੰਪ: 92125-94349

............................

# ਤਤਕਰਾ

# ਅਨੰਦੁ ਸਾਹਿਬ

ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰ ਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥ ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥ ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥

ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥ ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥

ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥ ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪॥

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥ ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥

ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥ ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥ ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥

ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥ ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥ ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥ ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥ ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥

ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥ ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ॥ ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥ ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥ ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥੮॥

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥ ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ॥ ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥ ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥ ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥੯॥

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥ ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥ ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥ ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥ ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥ ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥੧੦॥

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥ ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥ ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥ ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥੧੧॥

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥ ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥ ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥ ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥ ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥੧੨॥

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥ ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ

ਸਚਾ ਮਨਿ ਵਸਾਇਆ ॥ ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥ ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥ ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥

ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥ ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ॥ ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥ ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥ ਜਿਸਨੋ ਕਥਾ ਸੁਣਾਇਹਿ ਆਪਣੀ ਸਿ ਗੁਰ ਦੁਆਰੈ ਸੁਖੁ ਪਾਵਹੇ ॥ ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥੧੫॥

ਏਹੁ ਸੋਹਿਲਾ ਸਬਦੁ ਸੁਹਾਵਾ ॥ ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥ ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥ ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ॥ ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੬॥

ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥ ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥ ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥ ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥ ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥ ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥ ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥ ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥ ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥

ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥ ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥ ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ

ਜਿਉ ਬੇਤਾਲਿਆ ॥ ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥੧੯॥

ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥ ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥ ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥ ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥ ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥ ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥ ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ ॥ ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥ ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥ ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥ ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥ ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥ ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥ ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥ ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥ ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥

ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥ ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥ ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥ ਆਪੇ ਹੀਰਾ ਰਤਨੁ ਆਪੇ ਜਿਸਨੋ ਦੇਇ ਬੁਝਾਇ ॥ ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥

ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥ ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥ ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥ ਗੁਰਮੁਖਿ ਜਿਸਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵਲਾਏ ॥ ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ ॥੨੬॥

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥ ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥ ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥ ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥ ਕਹੈ ਨਾਨਕੁ ਸੋ ਤਤੁ ਪਾਏ ਜਿਸਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥

ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥ ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥ ਓਸਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥ ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥ ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥ ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥ ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥ ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥ ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥੨੯॥

ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥ ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ॥ ਐਸਾ ਸਤਿਗੁਰੁ ਜੇ ਮਿਲੈ ਤਿਸਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥ ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥ ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥੩੦॥

ਹਰਿ ਰਾਸਿ ਮੇਰੀ ਮਨੁ ਵਣਜਾਰਾ ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥ ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥ ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ॥ ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥੩੧॥

ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥ ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥ ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥ ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥੩੨॥

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥ ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥ ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥ ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥ ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥ ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥ ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥ ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥ ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥

ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥ ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥ ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥ ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ ॥ ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥ ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ ਗੁਰ ਪ੍ਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥ ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥ ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥ ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥ ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥ ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥ ਗੁਰ ਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥ ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥

ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥ ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ॥ ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ ॥ ਇਹ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥ ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥੩੯॥

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥ ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥ ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥ ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥

# ਸ਼ਬਦ ਹਜਾਰੇ

**ਮਾਝ ਮਹਲਾ ੫ ਚਉਪਦੇ ਘਰੁ ੧ ॥**

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**

ਮੇਰਾ ਮਨ ਗੁਰੂ ਦੇ ਦਰਸ਼ਨਾਂ ਨੂੰ ਲੋਚਦਾ ਹੈ।

**ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥**

ਪਪੀਹੇ ਵਾਂਗੂ ਵਿਰਲਾਪ ਕਰਦਾ ਹੈ।

**ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥**

ਜਿਵੇਂ ਪਪੀਹੇ ਦੀ ਜਿੰਨਾ ਚਿਰ ਪਿਆਸ ਨਹੀਂ ਲਹਿੰਦੀ, ਸ਼ਾਂਤੀ ਨਹੀਂ ਔਂਦੀ, ਏਸ ਤਰਾਂ ਮੈਨੂੰ ਵੀ ਪਿਆਰੇ ਸੰਤ ਜੀਉ ਦੇ ਦਰਸ਼ਨ ਬਿਨਾਂ ਨਾ ਤ੍ਰੇਹ ਲਹਿੰਦੀ ਹੈ ਤੇ ਨਾ ਹੀ ਸ਼ਾਂਤੀ ਔਂਦੀ ਹੈ।

**ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ**

ਹੇ ਜੀਉ! ਗੁਰੂ-ਸੰਤ ਪਿਆਰੇ ਦੇ ਦਰਸ਼ਣ ਤੋਂ, ਮੈਂ ਦਿਲੋਂ ਵੀ ਕੁਰਬਾਨ ਹਾਂ ਅਤੇ ਤਨ ਵੀ ਕੁਰਬਾਨ ਕਰਦਾ ਹਾਂ।

**ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥**

ਤੇਰਾ ਮੁੱਖ ਸੋਹਣਾ ਹੈ ਅਤੇ ਤੇਰੀ ਬੋਲਾਂ ਵਿੱਚ ਸਹਿਜਤਾ ਦੀ ਧੁਨੀ ਹੈ।

**ਚਿਰੁ ਹੋਆ ਦੇਖੇ ਸਾਰਿੰਗਪਾਣੀ ॥**

ਹੇ ਧਨੁੱਖਧਾਰੀ! ਤੈਨੂੰ ਵੇਖਿਆਂ ਬਹੁਤ ਸਮਾਂ ਹੋ ਗਿਆ ਹੈ।

**ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥**

ਹੇ ਮੇਰੇ ਮਿਤ੍ਰ ਮੁਰਾਰਿ ਸੱਜਣ ਜੀਉ! ਉਹ ਦੇਸ਼ ਧੰਨਤਾਯੋਗ ਹੈ, ਜਿੱਥੇ ਤੂੰ ਵਸਿਆ ਹੋਇਆ ਹੈਂ।

**ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥**

ਹੇ ਗੁਰ ਸੱਜਣ ਮਿਤ੍ਰ ਮੁਰਾਰੀ ਜੀਉ! ਮੈਂ ਤੇਰੇ ਤੋਂ ਕੁਰਬਾਨ ਹਾਂ।

**ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥**

ਜੇ ਇਕ ਘੜੀ ਵੀ ਨਹੀਂ ਮਿਲਦੇ ਸੀ, ਤਾਂ ਮੇਰੇ ਲਈ ਕਲਿਯੁੱਗ ਹੋ ਜਾਂਦਾ ਸੀ।

**ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥**

ਹੇ ਪ੍ਰਿਯ ਭਗਵੰਤਾ! ਤੈਨੂੰ ਹੁਣ ਮੈਂ ਕਦ ਮਿਲਾਂਗਾ?

**ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥**

ਹੇ ਜੀਉ! ਗੁਰ ਦਰਬਾਰ ਵੇਖੇ ਬਿਨਾਂ ਮੇਰੀ ਰਾਤ ਨਹੀਂ ਲੰਘਦੀ ਅਤੇ ਮੈਨੂੰ ਨੀਂਦ ਵੀ ਨਹੀਂ

ਔਂਦੀ।

**ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥**

ਹੇ ਜੀਉ! ਓਸ ਸੱਚੇ ਗੁਰੂ ਦੇ ਦਰਬਾਰ ਤੋਂ, ਮੈਂ ਕੁਰਬਾਨ ਹਾਂ, ਕੁਰਬਾਨ ਹਾਂ।

**ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥**

ਮੇਰੇ ਭਾਗ ਜਾਗ ਪਏ ਹਨ, ਗੁਰੂ ਨੇ ਸੰਤ ਰੂਪੀ ਸੰਗਤ ਨੂੰ ਮਿਲਾ ਦਿੱਤਾ।

**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥**

ਅਵਿਨਾਸੀ ਪ੍ਰਭੂ ਦਿਲ ਵਿਚੋਂ ਹੀ ਪਾ ਲਿਆ ਹੈ।

**ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥**

ਹੇ ਜੀਉ! ਮੈਂ ਤੇਰੀ ਸੇਵਾ ਹੀ ਕਰਦਾ ਰਹਾਂ ਅਤੇ ਪਲ ਜਾਂ ਚਸਾ ਮਾਤ੍ਰ ਵੀ ਨਾ ਵਿਛੁੜਾਂ, ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ ਤੇਰੇ ਦਾਸ ਦੀ ਇਹੋ ਇੱਛਾ ਹੈ।

**ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ ॥੧॥੪॥**

ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ ਅਸੀਂ ਤੇਰੇ ਦਾਸ ਹਾਂ ਅਤੇ ਤੇਰੇ ਤੋਂ ਬਲਿਹਾਰ ਹਾਂ, ਬਲਿਹਾਰ ਹਾਂ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਧਨਾਸਰੀ ਮਹਲਾ ੧ ਘਰੁ ੧ ਚਉਪਦੇ ॥**

**ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥**

ਮੇਰਾ ਜੀਉ ਡਰਿਆ ਹੋਇਆ ਹੈ, ਮੈਂ ਕੀਹਦੇ ਕੋਲ ਪੁਕਾਰ ਕਰਾਂ।

**ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥੧॥**

ਮੈਂ ਉਸਨੂੰ ਸੇਵਿਆ ਹੈ, ਜੋ ਦੁੱਖਾਂ ਨੂੰ ਭੁਲਾਉਣ ਵਾਲਾ ਅਤੇ ਸਦਾ ਹੀ ਦੇਣਵਾਲਾ ਹੈ।

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ ਰਹਾਉ ॥**

ਮੇਰਾ ਸਾਹਿਬ ਸਦਾ ਹੀ ਨਵਾਂ ਹੈ ਅਤੇ ਹਮੇਸ਼ਾ ਹੀ ਦੇਣਹਾਰ ਹੈ।

**ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥**

ਹਮੇਸ਼ਾ ਜੇ ਸਾਹਿਬ ਦੀ ਸੇਵਾ ਕਰੀਏ ਤਾਂ ਉਹ ਅਖੀਰ ਨੂੰ ਛੁਡਾਵੇਗਾ।

**ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥੨॥**

ਉਸਦਾ ਨਾਮ ਸੁਣ ਸੁਣ ਕੇ ਮੇਰਾ ਕਾਮਨਾਵਾਂ ਤੋਂ ਵੀ ਛੁਟਕਾਰਾ ਹੋ ਜਾਵੇਗਾ।

**ਦਇਆਲ ਤੇਰੈ ਨਾਮਿ ਤਰਾ ॥**

ਹੇ ਦਇਆਲ! ਮੈਂ ਤੇਰੇ ਨਾਮ ਨਾਲ ਹੀ ਤਰਾਂਗਾ।

**ਸਦ ਕੁਰਬਾਣੈ ਜਾਉ ॥੧॥ ਰਹਾਉ ॥**

ਮੈਂ ਸੈਂਕੜੇ ਵਾਰ ਕੁਰਬਾਨ ਜਾਂਦਾ ਹਾਂ।

**ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥**

ਸਭ ਤਰ੍ਹਾਂ ਨਾਲ ਸੱਚਾ ਉਹ ਇੱਕ ਹੀ, ਦੂਜਾ ਕੋਈ ਨਹੀਂ ਹੈ।

**ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥੩॥**

ਉਹਦੀ ਸੇਵਾ ਤਾਂ ਉਹੋ ਹੀ ਕਰਦਾ ਹੈ, ਜੀਹਦੇ 'ਤੇ ਮਿਹਰ ਕਰਦਾ ਹੈ।

**ਤੁਧੁ ਬਾਝੁ ਪਿਆਰੇ ਕੇਵ ਰਹਾ ॥**

ਹੇ ਪਿਆਰੇ! ਤੇਰੇ ਬਿਨਾਂ ਮੈਂ ਕਿਵੇਂ ਰਹਿ ਸਕਾਂਗਾ?

**ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥**

ਉਹ ਵਡਿਆਈ ਦੇਹ, ਜਿਸ ਨਾਲ ਤੇਰੇ ਨਾਮ -ਸਿਮਰਨ ਨਾਲ ਲੱਗਾ ਹੀ ਰਹਾਂ।

**ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ ॥**

ਹੇ ਪਿਆਰੇ! ਹੋਰ ਆਪ ਦੇ ਬਰਾਬਰ ਦਾ ਦੂਜਾ ਕੋਈ ਨਹੀਂ ਜੀਹਦੇ ਅੱਗੇ ਜਾ ਕੇ ਮੈਂ ਬੇਨਤੀ ਕਹਾਂ।

**ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥**

ਮੈਂ ਆਪਣੇ ਸਾਹਿਬ ਨੂੰ ਹੀ ਸੇਵਾਂਗਾ, ਹੋਰ ਕਿਸੇ ਪਾਸੋਂ ਨਹੀਂ ਮੰਗਾਂਗਾ।

**ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥੪॥**

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਮੈਂ ਉਸ ਦਾ ਦਾਸ ਹਾਂ, ਜੋ ਹਰ ਛਿਨ ਪ੍ਰਭੂ ਤੋਂ ਕੁਰਬਾਨ ਕੁਰਬਾਨ ਹੋਵੇ।

**ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ ਰਹਾਉ ॥੪॥੧॥**

ਹੇ ਸਾਹਿਬ! ਜੋ ਤੇਰੇ ਨਾਮ ਤੋਂ ਹਰ ਛਿਨ ਕੁਰਬਾਨ ਕੁਰਬਾਨ ਹੋਵੇ।

**ੴ ਸਤਿਗੁਰ ਪ੍ਰਸਾਦਿ ॥ ਤਿਲੰਗ ਮਹਲਾ ੧ ਘਰੁ ੩ ॥**

**ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥**

ਹੇ ਪਿਆਰੇ! ਜੇ ਇਸ ਸਰੀਰ ਨੂੰ ਮਾਇਆ ਦੀ ਪਾਹ ਲੱਗੀ ਹੋਵੇ ਅਤੇ ਫਿਰ ਇਸ ਨੂੰ ਲਾਲਚ ਨਾਲ ਰੰਗਾ ਲਿਆ ਹੋਵੇ।

**ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥੧॥**

ਹੇ ਪਿਆਰੇ! ਮੇਰੇ ਮਾਲਕ ਨੂੰ ਇਹ ਚੋਲਾ ਨਹੀਂ ਭਾਉਂਦਾ, ਤੇ ਫਿਰ ਉਹ ਉਸ ਜੀਵ ਰੂਪੀ ਔਰਤ ਨਾਲ ਮੇਲ ਕਿਵੇਂ ਕਰੇਗਾ।

**ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥**

ਹੇ ਮਿਹਰਬਾਨ! ਮੈਂ ਤੇਰੇ ਤੋਂ ਕੁਰਬਾਨ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ।

**ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥**

ਮੈਂ ਉਹਨਾਂ ਤੋਂ ਵੀ ਕੁਰਬਾਨ ਜਾਂਦਾ ਹਾਂ, ਜੋ ਤੇਰਾ ਨਾਮ ਲੈਂਦੇ ਹਨ।

**ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥੧॥ ਰਹਾਉ ॥**

ਜੋ ਤੇਰਾ ਨਾਮ ਲੈਂਦੇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ।

**ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥**

ਹੇ ਪਿਆਰੇ! ਜੇਕਰ ਇਹ ਸਰੀਰ ਲਲਾਰੀ ਦੀ ਮਿੱਟੀ ਬਣ ਜਾਵੇ ਅਤੇ ਇਸ ਵਿੱਚ ਨਾਮ ਮਜੀਠ ਵਜੋਂ ਪਾਇਆ ਜਾਵੇ।

**ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥੨॥**

ਜੇ ਸਾਹਿਬ ਹੀ ਲਲਾਰੀ ਹੋ ਕੇ ਇਹੋ ਜਿਹਾ ਅਦ੍ਰਿਸ਼ਟ ਰੰਗ ਰੰਗ ਦੇਵੇ ਤਾਂ ਕੀ ਕਹਿਣਾ ਹੈ।

**ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥**

ਹੇ ਪਿਆਰੇ! ਜਿਹਨਾਂ ਦੇ ਮਨ ਰੂਪੀ ਚੋਲੇ ਰੰਗੇ ਹੋਏ ਹਨ, ਸੁਆਮੀ ਵੀ ਉਨ੍ਹਾਂ ਦੇ ਹੀ ਪਾਸ ਹੈ।

**ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥**

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਹੇ ਜੀ! ਮੇਰੀ ਅਰਜ਼ ਹੈ ਕਿ ਸ਼ਾਇਦ ਉਨ੍ਹਾਂ ਦੀ ਧੂੜ ਮੈਨੂੰ ਵੀ ਮਿਲ ਜਾਵੇਗੀ।

**ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥**

ਆਪ ਹੀ ਸਾਜਦਾ ਹੈ, ਆਪ ਹੀ ਰੰਗਦਾ ਹੈ, ਆਪ ਹੀ ਮਿਹਰ ਦੀ ਨਿਗ੍ਹਾ ਕਰਦਾ ਹੈ।

**ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥੧॥੩॥**

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਜੇ ਇਸਤਰੀ ਪਤੀ ਨੂੰ ਭਾ ਜਾਵੇ ਤਾਂ ਆਪ ਹੀ ਉਸ ਨਾਲ ਮੇਲ ਕਰਦਾ ਹੈ।

**ਤਿਲੰਗ ਮਃ ੧ ॥**

**ਇਆਨੜੀਏ ਮਾਨੜਾ ਕਾਇ ਕਰੇਹਿ ॥**

(ਦੋ ਸਖੀਆਂ ਦਾ ਸੰਵਾਦ ਹੈ, ਦੋਵੇਂ ਸੁਹਾਗਣਾਂ ਹਨ ਪਰ ਇੱਕ ਪਤੀ ਦੇ ਨੇੜੇ ਹੈ ਅਤੇ ਇੱਕ ਦੂਰ ਹੈ)

ਪਤੀ ਦੇ ਨੇੜੇ ਵਾਲੀ ਗੁਰਮੁਖ ਰੂਪ ਸਖੀ ਕਹਿੰਦੀ ਹੈ ਕਿ
ਹੇ ਅੰਞਾਣੀਏ! ਤੂੰ ਆਪਣੇ ਰੂਪ, ਜਪ, ਤਪ ਦਾ ਮਾਣ ਕਿਉਂ ਕਰਦੀ ਹੈਂ?

**ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥**

ਪ੍ਰਭੂ-ਪਤੀ ਤੇਰੇ ਹਿਰਦੇ ਰੂਪ ਘਰ ਵਿੱਚ ਹੈ, ਤੂੰ ਉਸਦੇ ਰੰਗ ਨੂੰ ਕਿਉਂ ਨਹੀਂ ਮਾਣਦੀ?

**ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥**

ਹੇ ਕਮਲੀਏ ਔਰਤੇ! ਮਾਲਕ ਤਾਂ ਨੇੜੇ ਹੀ ਹੈ, ਬਾਹਰ ਕੀ ਲੱਭਦੀ ਹੈਂ?

**ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥**

ਭੈ ਰੂਪ ਸਲਾਈਆਂ ਮਨ ਰੂਪ ਅੱਖਾਂ ਵਿੱਚ ਪਾ ਅਤੇ ਪ੍ਰੇਮ ਦਾ ਸ਼ਿੰਗਾਰ ਬਣਾ।

**ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥**

ਲੜ ਲੱਗੀ ਹੋਈ ਸੁਹਾਗਣ ਤਾਂ ਹੀ ਸਮਝੀ ਜਾਵੇਂਗੀ, ਜੇ ਮਾਲਕ ਪ੍ਰੇਮ ਰੱਖੇਗਾ।

**ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥**

ਬੇਸਮਝ ਲੜਕੀ ਕੀ ਕਰੇਗੀ? ਜਦੋਂ ਕਿ ਔਰਤ ਉਹ ਮਾਲਕ ਨੂੰ ਭਾਉਂਦੀ ਹੀ ਨਹੀਂ।

**ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥**

ਬਹੁਤੇ ਤਰਲੇ ਕਰਕੇ ਵੀ ਉਹ ਜੀਵ-ਇਸਤਰੀ ਪ੍ਰਭੂ-ਪਤੀ ਦਾ ਟਿਕਾਣਾ ਨਹੀਂ ਪ੍ਰਾਪਤ ਕਰ ਸਕਦੀ।

**ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥**

ਬਿਨਾਂ ਕਰਮਾਂ ਤੋਂ ਕੁਝ ਨਹੀਂ ਹੱਥ ਪੈਂਦਾ, ਬੇਸ਼ੱਕ ਆਦਮੀ ਕਿੰਨਾ ਹੀ ਦੌੜ-ਭੱਜ ਲਵੇ।

**ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥**

ਲਾਲਚ ਅਤੇ ਹੰਕਾਰ ਵਿੱਚ ਮੱਤੀ ਹੋਈ ਇਸਤਰੀ ਮਾਇਆ ਵਿੱਚ ਹੀ ਖਚਿਤ ਰਹਿੰਦੀ ਹੈ।

**ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥**

ਹੇ ਬੇਸਮਝ ਔਰਤੇ! ਇਹਨਾਂ ਗੱਲਾਂ ਨਾਲ ਮਾਲਕ ਨਹੀਂ ਮਿਲਦਾ।

**ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥**

ਹੇ ਇਸਤਰੀਏ! ਤੂੰ ਉਹਨਾਂ ਸੁਹਾਗਣਾਂ ਨੂੰ ਹੀ ਜਾ ਕੇ ਪੁੱਛ ਕਿ ਕੀਹਨਾਂ ਗੱਲਾਂ ਨਾਲ ਮਾਲਕ ਨੂੰ ਪਾਈਦਾ ਹੈ?

**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥**

ਮਾਲਕ ਜੋ ਕੁਝ ਵੀ ਕਰੇ, ਉਹ ਭਲਾ ਜਾਣ ਕੇ ਮੰਨ ਲੈਣਾ ਚਾਹੀਦਾ ਹੈ, ਉਸ ਅੱਗੇ ਅਕਲਮੰਦੀ ਅਤੇ ਹੁਕਮ ਕਰਨਾ ਛੱਡਣਾ ਪਵੇਗਾ।

**ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥**

ਜਿਸ ਪ੍ਰਭੂ ਦੇ ਪ੍ਰੇਮ ਕਰਕੇ ਨਾਮ-ਵਸਤ ਮਿਲਦੀ ਹੈ, ਉਸ ਦੇ ਚਰਨਾਂ ਵਿੱਚ ਮਨ ਜੋੜਨਾ ਚਾਹੀਦਾ ਹੈ।

**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥**

ਮਾਲਕ ਜੋ ਕਹੇ, ਉਹੋ ਹੀ ਕਰੀਏ, ਮਨ ਤੇ ਤਨ ਮਾਲਕ ਨੂੰ ਦੇ ਦਈਏ, ਇਹੋ ਹੀ ਚੰਦਨ ਲਾਉਣਾ ਚਾਹੀਦਾ ਹੈ।

**ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥**

ਹੇ ਭੈਣੇ! ਸੁਹਾਗਣੀਆਂ ਇਉਂ ਕਹਿੰਦੀਆਂ ਹਨ ਕਿ ਇਹਨਾਂ ਗੱਲਾਂ ਨਾਲ ਮਾਲਕ ਨੂੰ ਪਾਈਦਾ ਹੈ।

**ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥**

ਆਪਾ ਗਵਾ ਕੇ ਪ੍ਰਭੂ-ਪਤੀ ਦੀ ਪ੍ਰਾਪਤੀ ਹੁੰਦੀ ਹੈ, ਹੋਰ ਚਤੁਰਾਈ ਕਿਹੜੇ ਕੰਮ।

**ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥**

ਜਿਸ ਦਿਨ ਮਾਲਕ ਮਿਹਰ ਨਾਲ ਵੇਖੇਗਾ, ਉਹੋ ਦਿਨ ਲੇਖੇ ਪਏਗਾ, ਮਾਨੋ ਕਿ ਉਸ ਦਿਨ ਤਾਂ ਔਰਤ ਨੇ ਨੌਂ ਨਿੱਧਾਂ ਹੀ ਪਾ ਲਈਆਂ।

**ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥**

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਜੋ ਆਪਣੇ ਮਾਲਕ ਦੀ ਪ੍ਰੀਤਮਾ ਬਣ ਗਈ ਹੈ, ਉਹੋ ਹੀ ਸੁਹਾਗਣ ਹੈ ਅਤੇ ਉਹੋ ਹੀ ਭਰਾਵਾਂ ਵਾਲੀ ਭਾਵ ਪੇਕੇ ਲੋਕ ਵਿੱਚ ਸੁਹੇਲੀ ਹੈ

**ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥**

ਇਹੋ ਜਿਹੇ ਅਨੰਦ ਵਿੱਚ ਰੰਗੀ ਹੋਈ ਅਤੇ ਸਹਿਜ ਦੀ ਮਸਤ ਹੋਈ, ਦਿਨ ਰਾਤ ਪ੍ਰੇਮ ਵਿੱਚ ਹੀ ਸਮਾਈ ਰਹਿੰਦੀ ਹੈ।

**ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥੨॥੪॥**

ਉਹੋ ਚੰਗੇ ਰੂਪ ਵਾਲੀ, ਵੱਚਿਤਰ ਅੱਖਾਂ ਵਾਲੀ ਅਤੇ ਸਿਆਣੀ ਔਰਤ ਕਹੀਦੀ ਹੈ।

**ਸੂਹੀ ਮਹਲਾ ੧॥**

**ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥**

ਹੇ ਪ੍ਰਭੂ! ਕਿਹੜੀ ਤੱਕੜੀ, ਕਿਹੜੇ ਵੱਟੇ ਅਤੇ ਤੇਰੇ ਲਈ ਕਿਹੜਾ ਪਾਰਖੂ ਸੱਦਾਂ?

**ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥੧॥**

ਕਿਹੜਾ ਗੁਰੂ ਹੋਵੇ? ਕੀਹਦੇ ਪਾਸੋਂ ਦੀਖਿਆ ਲਵਾਂ? ਅਤੇ ਕੀਹਦੇ ਕੋਲੋਂ ਤੇਰੀ।

ਕੀਮਤ ਪੁਆਵਾਂ।

**ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥**

ਹੇ ਮੇਰੇ ਲਾਲ ਜੀਉ! ਤੇਰਾ ਅੰਤ ਮੈਂ ਨਹੀਂ ਜਾਣਦਾ।

**ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ**

ਤੂੰ ਆਪ ਹੀ ਜਲਾਂ, ਥਲਾਂ, ਧਰਤੀ, ਪਾਤਾਲ ਵਿੱਚ ਵਿਆਪਕ ਹੈਂ ਅਤੇ ਆਪ ਹੀ ਸਾਰੇ ਜੀਵਾਂ ਵਿੱਚ ਸਮਾਇਆ ਹੋਇਆ ਹੈਂ।

**ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥**

ਮਨ ਤੱਕੜੀ ਹੋਵੇ, ਹਿਰਦਾ ਤੋਲਣ ਵਾਲਾ ਵੱਟਾ ਹੋਵੇ, ਤੇਰੀ ਸੇਵਾ ਕਮਾਉਣਾ ਪਾਰਖੂ ਹੋਵੇ।

**ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ ॥੨॥**

ਦਿਲ ਦੇ ਵਿੱਚ ਹੀ ਉਸ ਮਾਲਕ ਦੇ ਸਿਮਰਨ ਨੂੰ ਤੋਲਾਂ ਅਤੇ ਇਸ ਤਰ੍ਹਾਂ ਚਿੱਤ ਨੂੰ ਟਿਕਾਈ ਰੱਖਾਂ।

**ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥**

ਤੂੰ ਆਪ ਹੀ ਕੰਡਾ, ਵੱਟੇ ਅਤੇ ਤੱਕੜੀ ਹੈਂ, ਆਪ ਹੀ ਤੋਲਣ ਵਾਲਾ ਹੈਂ।

**ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥**

ਆਪ ਹੀ ਵੇਖਦਾ ਹੈਂ, ਆਪ ਹੀ ਸਮਝਦਾ ਹੈਂ ਅਤੇ ਆਪ ਹੀ ਖਰੀਦਣ ਵਾਲਾ ਹੈਂ।

**ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥**

ਜੋ ਅੰਨ੍ਹਾ, ਨੀਚ ਜਾਤ ਵਾਲਾ ਪਰਦੇਸੀ ਅਤੇ ਚੰਚਲ ਸੁਭਾਅ ਵਾਲਾ ਮਨਮੁੱਖ ਹੈ।

**ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ ॥੪॥੨॥੯॥**

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਮੈਂ ਮੂਰਖ, ਉਸ ਦੀ ਸੰਗਤ ਵਿਚ ਤਾਂ ਰਹਿੰਦਾ ਹਾਂ, ਹੇ ਪ੍ਰਭੂ! ਮੈਂ ਤੈਨੂੰ ਕਿਵੇਂ ਪ੍ਰਾਪਤ ਕਰ ਸਕਦਾ ਹਾਂ?

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥**

**ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥**

ਹੇ ਪਰਮੇਸ਼ਰ! ਇਹ ਤੇਰੀ ਕਾਹਦੀ ਵਡਿਆਈ ਹੈ? ਮੈਂ ਤੈਨੂੰ ਬਾਦਸ਼ਾਹ ਨੂੰ ਮੀਆਂ ਕਹਿ ਰਿਹਾਂ ਹਾਂ

**ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥**

ਹੇ ਸੁਆਮੀ! ਜੋ ਤੂੰ ਮੱਤ ਦਿੱਤੀ ਹੈ, ਮੈਂ ਤੈਨੂੰ ਉਸ ਅਨੁਸਾਰ ਹੀ ਕਹਿੰਦਾ ਹਾਂ, ਮੈਥੋਂ ਮੂਰਖ ਤੋਂ ਤੇਰੀ ਸਿਫ਼ਤ ਕਹੀ ਨਹੀਂ ਜਾਂਦੀ।

**ਤੇਰੇ ਗੁਣ ਗਾਵਾ ਦੇਹਿ ਬੁਝਾਈ ॥ ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥**

ਹੇ ਹੁਕਮਰਾਨ! ਜਿਸ ਤਰ੍ਹਾਂ ਸੱਚ ਵਿੱਚ ਰਹਿ ਕੇ ਤੇਰੇ ਗੁਣ ਗਾਵਾਂ, ਮੈਨੂੰ ਸਮਝਾ ਦੇਹ।

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥**

ਜੋ ਕੁਝ ਸੁਖ-ਦੁਖ ਵਰਤਿਆ ਹੈ, ਸਭ ਕੁਝ ਤੇਰੇ ਤੋਂ ਹੀ ਵਰਤਿਆ ਹੈ, ਇਹ ਸਭ ਤੇਰੀ ਸਿਫਤ ਦਾ ਨਤੀਜਾ ਹੈ।

**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ ॥੨॥**

ਹੇ ਮੇਰੇ ਸਾਹਿਬ! ਤੇਰਾ ਅੰਤ ਮੈਂ ਨਹੀਂ ਜਾਣਦਾ, ਮੇਰੀ ਅੰਨ੍ਹੇ ਦੀ ਕੀ ਚਤੁਰਾਈ ਹੈ?

**ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥**

ਮੈਂ ਕੀ ਕਹਾਂ? ਕਹਿ ਕਹਿ ਕੇ ਵੇਖ ਚੁੱਕਾ ਹਾਂ, ਮੇਰੇ ਅਕਥ ਤੋਂ ਤੇਰੀ ਸਿਫ਼ਤ ਕਹੀ ਨਹੀਂ ਜਾਂਦੀ।

**ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ ॥੩॥**

ਹੇ ਪਰਮੇਸ਼ਰ! ਮੈਨੂੰ ਵੀ ਦੱਸ ਕਿ ਜਿਹੜੀ ਵਡਿਆਈ ਤੈਨੂੰ ਭਾਉਂਦੀ ਹੈ ਉਹ ਤਿਲ ਮਾਤਰ ਮੈਂ ਵੀ ਕਹਿ ਸਕਾਂ।

**ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥**

ਇਨਿਆਂ ਕੁੱਤਿਆਂ ਵਿੱਚੋਂ ਮੈਂ ਵੀ ਇੱਕ ਬਿਗਾਨਾ ਕੁੱਤਾ ਹਾਂ, ਆਪਣੀ ਇਸ ਦੇਹੀ ਦੇ ਢਿੱਡ ਦੀ ਖਾਤਿਰ ਭੌਂਕਦਾ ਹਾਂ।

**ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥੪॥੧॥**

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਜੇ ਮੈਂ ਭਗਤੀ ਤੋਂ ਹੀਣਾ ਵੀ ਹੋਵਾਂਗਾ ਤਾਂ ਵੀ ਮਾਲਕ ਦੇ ਨਾਮ ਨਾਲ ਹੀ ਸੰਬੰਧਿਤ ਰਹਾਂਗਾ।

**ਬਿਲਾਵਲੁ ਮਹਲਾ ੧ ॥**

**ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥**

ਮੇਰਾ ਹਿਰਦਾ ਮੰਦਿਰ ਹੈ, ਮੈਂ ਆਪਣੇ ਸਰੀਰ ਨੂੰ ਫ਼ਕੀਰਾਂ ਵਾਲਾ ਵੇਸ ਪਵਾਇਆ ਹੈ ਅਤੇ ਮੈਂ ਹਿਰਦੇ ਰੂਪੀ ਤੀਰਥ ਵਿੱਚ ਇਸ਼ਨਾਨ ਕਰਦਾ ਹਾਂ।

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥**

ਇੱਕ ਮਾਲਕ ਦਾ ਨਾਮ ਮੇਰੇ ਮਨ ਅੰਦਰ ਵੱਸਦਾ ਹੈ ਅਤੇ ਮੈਂ ਫਿਰ ਜਨਮ ਨਹੀਂ ਧਾਰਾਂਗਾ।

**ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥**

ਹੇ ਮੇਰੀ ਮਾਏ! ਮੇਰਾ ਮਨ ਮਿਹਰਬਾਨ ਨਾਲ ਵਿੰਨ੍ਹਿਆ ਪਿਆ ਹੈ।

**ਕਉਣੁ ਜਾਣੈ ਪੀਰ ਪਰਾਈ ॥**

ਦੂਜੇ ਦੀ ਪੀੜ ਨੂੰ ਕੌਣ ਸਮਝਦਾ ਹੈ?

**ਹਮ ਨਾਹੀ ਚਿੰਤ ਪਰਾਈ ॥੧॥ ਰਹਾਉ ॥**

ਹੁਣ ਮੈਂ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਦੀ ਆਸ ਨਹੀਂ ਰੱਖਦਾ।

**ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥**

ਹੇ ਮਨ ਤੋਂ ਅਗਮ, ਦ੍ਰਿਸ਼ਟੀ ਤੋਂ ਅਗੋਚਰ, ਬੁੱਧੀ ਤੋਂ ਅਲਖ ਅਤੇ ਹਿਸਾਬ ਤੋਂ ਅਪਾਰ! ਸਾਡਾ ਵੀ ਖਿਆਲ ਕਰੋ।

**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ ॥੨॥**

ਜਲਾਂ ਥਲਾਂ ਵਿੱਚ ਪੂਰਨ ਵਿਆਪਕ ਹੈਂ ਅਤੇ ਹਰ ਦਿਲ ਵਿੱਚ ਤੇਰੀ ਹੀ ਜੋਤ ਹੈ।

**ਸਿਖ ਮਤਿ ਸਭ ਬੁਧਿ ਤੁਮ੍ਹਾਰੀ ਮੰਦਿਰ ਛਾਵਾ ਤੇਰੇ ॥**

ਸਿਖਿਆ, ਮੱਤ ਅਤੇ ਬੁੱਧੀ ਸਭ ਤੇਰੀ ਹੀ ਹੈ, ਤੇਰੇ ਮੰਦਰ ਵਿੱਚ ਸੁੱਖ ਹੀ ਸੁੱਖ ਹਨ।

**ਤੁਝ ਬਿਨੁ ਅਵਰੁ ਨ ਜਾਨਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥੩॥**

ਹੇ ਮੇਰੇ ਸਾਹਿਬਾ! ਮੈਂ ਤੈਥੋਂ ਬਿਨਾਂ ਹੋਰ ਨਹੀਂ ਜਾਣਦਾ, ਸਦਾ ਤੇਰੇ ਹੀ ਗੁਣ ਗਾਉਂਦਾ ਹਾਂ।

**ਜੀਅ ਜੰਤ ਸਭਿ ਸਰਣਿ ਤੁਮ੍ਹਾਰੀ ਸਰਬ ਚਿੰਤ ਤੁਧੁ ਪਾਸੇ ॥**

ਛੋਟੇ ਵੱਡੇ ਜੀਅ-ਜੰਤ ਸਾਰੇ ਤੇਰੀ ਹੀ ਸ਼ਰਨ ਵਿੱਚ ਹਨ ਅਤੇ ਸਾਰਿਆ ਦੀ ਚਿੰਤਾ ਵੀ ਤੇਰੇ ਪਾਸ ਹੀ ਹੈ।

**ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥੪॥੨॥**

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਮੈਂ ਇਹੋ ਇੱਕ ਅਰਜ਼ ਕੀਤੀ ਹੈ ਕਿ ਜੋ ਤੈਨੂੰ ਚੰਗਾ ਭਾ ਜਾਏ ਉਹੋ ਹੀ ਮੇਰੇ ਪਾਸੋਂ ਹੋਵੇ।

# ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ

ਕਲੀ ਟਹਿਕਦੀ ਨਾ, ਨਾ ਫੁੱਲ ਮੁਸਕਰਾਉਂਦਾ।
ਨਾ ਬੁਲਬੁਲ ਨੂੰ ਮਸਤੀ ਦੇ ਵਿਚ ਗੀਤ ਆਉਂਦਾ।
ਨਾ ਦਾਤਾਰ ਖੇਤਾਂ 'ਚ ਸੋਨਾ ਵਿਛਾਉਂਦਾ।
ਮਧੁਰ ਸੁਰ 'ਚ ਪੀ-ਪੀ ਪਪੀਹਾ ਨ ਗਾਉਂਦਾ।
ਨਾ ਸੂਰਜ ਤੇ ਚੰਨ ਨੂਰ ਏਨਾ ਖਿੰਡਾਉਂਦਾ।
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਜੇ ਪਰਗਟ ਇਹ ਭੈਣੀ ਪਿਆਰਾ ਨਾ ਹੁੰਦਾ।
ਜੇ ਹਿੰਦ ਵਿਚ ਇਹ ਰੌਸ਼ਨ ਮੁਨਾਰਾ ਨਾ ਹੁੰਦਾ।
ਜੇ ਖੁੱਲ੍ਹਿਆ ਇਹ ਰਹਿਮਤ ਭੰਡਾਰਾ ਨਾ ਹੁੰਦਾ।
ਤਾਂ ਭਾਰਤ ਦਾ ਕੋਈ ਸਹਾਰਾ ਨਾ ਹੁੰਦਾ।
ਬਸੰਤਾਂ ਤੇ ਹੋਲੇ ਇਹ ਕਿਹੜਾ ਮਨਾਉਂਦਾ।
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਨਾ ਜਾਂਦੀ ਕਾਇਰਤਾ, ਕੁਮੱਤ, ਖ਼ਾਨਾ ਜੰਗੀ।
ਨਜ਼ਰ ਆਉਂਦੇ ਥਾਂ-ਥਾਂ ਅਫ਼ੀਮੀ ਤੇ ਭੰਗੀ।
ਬਿਸਤਰਾ ਨਾ ਇੰਜ ਗੋਲ ਕਰਦਾ ਫ਼ਰੰਗੀ।
ਨਾ ਲੱਭਦਾ ਕਿਤੇ ਟੋਲਿਆ ਸਤਿ-ਸੰਗੀ।
ਨਾ ਗਾਂਧੀ ਨੂੰ ਕੋਈ ਅਹਿੰਸਾ ਪੜ੍ਹਾਉਂਦਾ।
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਮੰਦਰੀਂ, ਗੁਰਦੁਆਰੀਂ ਜਾਣਾ ਨੂੰ ਮਿਲਦਾ।
ਕਿਤੇ ਸੰਖ ਢੋਲਕ ਵਜਾਣਾ ਨਾ ਮਿਲਦਾ।
ਕਦੀ ਸੁਖ ਦਾ ਸੌਣਾ ਤੇ ਖਾਣਾ ਨਾ ਮਿਲਦਾ।
ਮਰਨ ਨੂੰ ਭੀ ਕਿਧਰੇ ਟਿਕਾਣਾ ਨਾ ਮਿਲਦਾ।
ਨਾ ਗਊਆਂ ਨੂੰ ਬੁਚੜਾਂ ਤੋਂ ਕੋਈ ਛੁਡਾਉਂਦਾ।
ਜੇ ਮਾਲਾ ਪਕੜ ਚੀਨੀਵਾਲਾ ਨਾ ਆਉਂਦਾ।

ਧਰਮ, ਸ਼ੁਭ ਕਰਮ ਤੇ ਸ਼ਰਮ ਚਲਦੇ ਹੁੰਦੇ।
ਇਹ ਸੰਸਾਰੀ ਦੋਜ਼ਖ਼-ਅਗਨ ਜਲਦੇ ਹੁੰਦੇ।
ਬੱਸ ਇਸ ਦੇਵ-ਧਰਤੀ ਤੇ ਦੇਊ ਫਲਦੇ ਹੁੰਦੇ।
ਜਾਂ ਬਿੱਲਿਆਂ ਦੇ ਬਿੱਲੇ-ਕੁੱਤੇ ਪਲਦੇ ਹੁੰਦੇ।
ਭਲਾ ਕੌਣ ਕਲਿਯੁਗ 'ਚ ਸਤਿਜੁਗ ਲਿਆਉਂਦਾ?
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

ਕੱਚੇ ਗੁਰ ਨੇ ਕਿੱਥੇ ਭਰਮ ਤੋੜਨਾ ਸੀ?
ਜੋ ਟੁੱਟ ਗਏ ਸੀ ਰੱਬ ਤੋਂ ਕੀਹਨੇ ਜੋੜਨਾ ਸੀ?
ਮਲੇਛਾਂ ਦੇ ਮੂੰਹਾਂ ਨੂੰ ਕਿੰਨ ਮੋੜਨਾ ਸੀ?
ਹਰਿਕ ਨੇ ਬੱਸ ਆਪਣਾ ਬਚਾਅ ਲੋੜਨਾ ਸੀ।
ਨਿਰਾਲੇ ਚਮਤਕਾਰ ਕਿਹੜਾ ਦਿਖਾਉਂਦਾ?
ਜੇ ਮਾਲਾ ਪਕੜ ਚੀਨੀ ਵਾਲਾ ਨਾ ਆਉਂਦਾ।

**ਗੁਰਬਖ਼ਸ਼ ਸਿੰਘ 'ਸ਼ੌਕ'**

# ਮੈਂ ਸਿੱਖ ਹਾਂ ਗੁਰੂ ਦਾ ਤੇ ਸਿੱਖ ਹੀ ਰਹਾਂਗਾ

ਤੋਪਾਂ ਦੇ ਅੱਗੇ ਉਡਾ ਦੇ ਤੂੰ ਮੈਨੂੰ।
ਸ਼ਹੀਦਾਂ ਦੀ ਵਸਤੀ ਪੁਚਾ ਦੇ ਤੂੰ ਮੈਨੂੰ।
ਤੂੰ ਮੈਨੂੰ ਸ਼ਹਾਦਤ ਦਾ ਪਿਆਲਾ ਪਿਲਾ ਦੇ।
ਤੇ ਅਰਜਨ ਗੁਰੂ ਦੀ ਵਸਤੀ ਪੁਚਾ ਦੇ।
ਮੈਂ ਹਰ ਟਾਇਮ ਹਰ ਪਹਿਰ ਹਰ ਪਲ ਕਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ................

ਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ ਮੈਂ ਪੂਰਾ।
ਮੈਂ ਜੀਅ ਕੇ ਨਹੀਂ ਰੱਖਣਾ ਇਹ ਜੀਵਨ ਅਧੂਰਾ।
ਮੈਂ ਹਾਂ ਨਾਮਧਾਰੀ ਪੱਕਾ ਨਾਮਧਾਰੀ।
ਗੁਰੂ ਰਾਮ ਸਿੰਘ ਜੀ ਤੋਂ ਜ਼ਿੰਦਗੀ ਹੈ ਵਾਰੀ।
ਮੈਂ ਸਿਰ ਉੱਤੇ ਸੌ ਵਾਰ ਸ਼ਸਤ੍ਰ ਸਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

ਮੈਂ ਬੱਚਾ ਨਹੀਂ ਹਾਂ ਨਾ ਸਮਝੀ ਅੰਞਾਣਾ।
ਮੈਂ ਆਸ਼ਕ ਆਜ਼ਾਦੀ ਦਾ ਤੈਥੋਂ ਸਿਆਣਾ।
ਗੁਰੂ ਰਾਮ ਸਿੰਘ ਜੀ ਨੇ ਸਿਖਿਆ ਸਿਖਾਈ।
ਚੰਗੀ ਆਜ਼ਾਦੀ ਤੋਂ ਦੌਲਤ ਨ ਕਾਈ।
ਮੈਂ ਚੜ੍ਹ ਕੇ ਚਰਖੜੀ ਤੇ ਹੱਸ-ਹੱਸ ਬਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

ਐਸਾ ਰੁੱਗ ਕਾਵਨ ਦੀ ਦਾੜ੍ਹੀ ਨੂੰ ਪਾਇਆ।
ਖਿੱਚ ਕੇ ਹੇਠਾਂ ਨੂੰ ਜ਼ਿਮੀਂ ਤੇ ਵਗਾਇਆ।
ਹੁਣ ਕਹੇਂਗਾ ਮੈਨੂੰ ਤੂੰ ਛੱਡ ਦੇ ਸਿੱਖੀ ਨੂੰ?
ਆਪਣੇ ਦਿਮਾਗੋਂ ਤੂੰ ਕੱਢ ਦੇ ਸਿੱਖੀ ਨੂੰ?
ਮੈਂ ਤੈਨੂੰ ਜਹੰਨਮ ਦੇ ਵਿੱਚ ਪੁਚਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

ਲੱਗੇ ਛੁਡਾਵਣ ਪਰ ਦਾਹੜੀ ਨਾ ਛੱਡੇ।
ਆਖਰ ਬਹਾਦੁਰ ਦੇ ਫੜ ਹੱਥ ਵੱਢੇ।
ਲਈ ਤੇਗ਼ ਤਿੱਖੀ ਧੜੋਂ ਸਿਰ ਉਡਾਇਆ।
ਜਾਂਦੇ ਹੋਏ ਸਿਖ ਨੇ ਬਚਨ ਇਹ ਸੁਣਾਇਆ।
ਮੈਂ '**ਬਾਲਮ**' ਸ਼ਹੀਦਾਂ ਦੇ ਵਿਚਕਾਰ ਬਹਾਂਗਾ।
ਮੈਂ ਸਿੱਖ ਹਾਂ ਗੁਰੂ ਦਾ...............

**ਕਰਮ ਸਿੰਘ 'ਬਾਲਮ'**

# ਝੋਕ-ਛੰਦ

ਆਇਆ ਜੱਗ ਸਫਲ ਉਸਦਾ ਬੰਦਗੀ ਜੋ ਕਰਦਾ ਏ।
ਦੂਸਰਾ ਦਾਨੀ ਤੀਜਾ ਸ਼ਸ਼ਤਰ ਨੂੰ ਧਰਦਾ ਏ।
ਤਨ-ਮਨ ਕੁਰਬਾਨ ਆਪਣਾ, ਦੁਖੀਆਂ ਤੋਂ ਕਰਦਾ ਏ।
ਪੰਡਿਤ ਸਿਆਣੇ ਚਾਤਰ ਵਿਦਿਆਵਾਨ ਕਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।

ਜੀਵਨ ਜੱਗ ਉਹਨਾਂ ਦੇ ਵੀ ਚਾਨਣ ਮੁਨਾਰੇ ਆ।
ਹੱਡੀਆਂ ਦੇ ਚੂਨੇ ਕੀਤੇ ਖ਼ੂਨ ਦੇ ਗਾਰੇ ਆ।
ਆਪਣੇ ਦੇਸ਼ ਕੌਮ ਦੇ ਮਹਿਲ ਉਸਾਰੇ ਆ।
ਜਦ ਤੱਕ ਚੰਨ ਸੂਰਜ ਕਾਇਮ ਤਦ ਤੱਕ ਨਾ ਢਹਿੰਦੇ ਆ।
ਦਾਤਾ ਤੇ ਭਗਤ, ਸੂਰਮਾ ਤਿੰਨੇ ਜੱਗ ਰਹਿੰਦੇ ਆ।

ਫੁੱਲਾਂ ਮਾਨਿੰਦ ਰਹਿੰਦੇ ਸੂਲਾਂ ਦੀ ਸੇਜ 'ਤੇ।
ਹੋਰਾਂ ਨੂੰ ਦੇਣ ਸੁਗੰਧੀ ਆਪਣੇ ਬਲ ਤੇਜ 'ਤੇ।
ਦੁਖੀਆਂ ਦੇ ਦੁੱਖ ਵੰਡਾਉਂਦੇ ਦਿਲ ਦੇ ਦਰੇਗ 'ਤੇ।
ਆਏ ਦਿਨ ਨਾਲ ਨਵੀਂ ਮੁਸੀਬਤ ਦੇ ਡਹਿੰਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜਗ ਰਹਿੰਦੇ ਆ।

ਬਿਰਛਾਂ ਦੇ ਵਾਂਗ ਧੁੱਪਾਂ ਸਿਰ 'ਤੇ ਸਹਾਰਦੇ।
ਆਇਆਂ ਮੁਸਾਫ਼ਰਾਂ ਲਈ ਛਾਇਆ ਖਿਲਾਰਦੇ।
ਦਿੰਦੇ ਫਲ ਉਹਨਾਂ ਨੂੰ ਵੀ ਇੱਟਾਂ ਜੋ ਮਾਰਦੇ।
ਕਰਦੇ ਕੁਰਬਾਨੀ ਸੁੱਖ ਦੀ ਦੁੱਖਾਂ ਵਿਚ ਪੈਂਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

ਪਰਖੇ ਨੇ ਜਾਂਦੇ ਹੀਰੇ, ਅਹਿਰਣ ਦੀ ਵੱਟੀ 'ਤੇ।
ਉਤਰਦੇ ਪੂਰੇ ਨੇ ਜੋ ਪਰਖ ਕਸਵੱਟੀ 'ਤੇ।
ਉਹਨਾਂ ਦੇ ਨਾਮ ਦਰਜ ਆ ਯਾਦ ਦੀ ਪੱਟੀ 'ਤੇ।
ਸਿੱਕੇ ਟਕਸਾਲੀ ਜਿਉਂ ਖਜ਼ਾਨੇ ਵਿਚ ਪੈਂਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

ਕੱਟਿਆ ਜਾਏ ਬੰਦ-ਬੰਦ ਵੀ ਸੀ ਨਹੀਂ ਉਚਾਰਦੇ।
ਪੀਤੇ ਨੇ ਪ੍ਰੇਮ ਪਿਆਲੇ ਜੀਹਨਾਂ ਦਿਲਦਾਰ ਦੇ।
ਸੀਨੇ ਵਿਚ ਖਾਣ ਗੋਲੀਆਂ ਮੂਹਰੇ ਕਤਾਰ ਦੇ।
ਦੁਨੀਆਂ ਤੋਂ ਉਚੇ ਹੋ ਕੇ ਅੰਬਰਾਂ ਨਾਲ ਖਹਿੰਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

ਮਾਤਾ-ਪਿਤਾ ਪੁੱਤਰ ਸਾਰਾ ਵਾਰ ਪਰਿਵਾਰ ਦੇ।
ਧੌਲਰ ਤਜ ਮਹਿਲ ਮਾੜੀਆਂ ਸਭ ਕੁਝ ਵਿਸਾਰ ਦੇ।
ਕਹਿੰਦੇ ਫਿਰ ਲੱਗਦੇ ਚੰਗੇ ਸੱਥਰ ਨੇ ਯਾਰ ਦੇ।
ਕਿਤਨੀ ਆ ਜਾਏ ਮੁਸੀਬਤ ਹਟਕੇ ਨਾ ਬਹਿੰਦੇ ਆ।
ਦਾਤਾ ਤੇ ਭਗਤ ਸੂਰਮਾ ਨੇ ਜੱਗ ਰਹਿੰਦੇ ਆ।

**'ਜੀਵਨ ਸਿੰਘ'** ਮੌਤ ਉਹਨਾਂ ਦੀ ਜ਼ਿੰਦਗੀ ਬਣਾਉਂਦੀ ਏ।
ਮਰਦੇ ਇਕ ਵਾਰੀ ਫੇਰ ਮੌਤ ਨਾ ਆਉਂਦੀ ਏ।
ਡਿੱਗਦੀ ਆਜ਼ਾਦੀ ਚਰਨੀਂ ਸੀਸ ਝੁਕਾਉਂਦੀ ਏ ।
ਕਵੀ 'ਸਵਿੰਦਰ ਸਿੰਘ' ਪਰਮ ਪਦ ਲੈਂਦੇ ਆ।
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ।

**ਕਵੀਸ਼ਰ ਜੀਵਨ ਸਿੰਘ**

# ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤੱਕਣੀ

ਮੇਰੇ ਮਾਹੀ ਪ੍ਰਤਾਪ ਗੁਰੂ ਦੀ ਡਾਢੀ ਸੀ ਅਕਸੀਰ ਤੱਕਣੀ।
ਲੰਘ ਨੈਣਾਂ 'ਚੋਂ ਦਿਲ ਤੇ ਪੈਂਦੀ ਦੇਂਦੀ ਮਨ ਨੂੰ ਧੀਰ ਤੱਕਣੀ।
ਕੰਵਲ ਸਮਾਨ ਨੇਤ੍ਰਾਂ ਵਿਚੋਂ ਨਿਕਲੇ ਵਾਂਗ ਸ਼ਮੀਰ ਤੱਕਣੀ।
ਬਿਸਮਿਲ ਕਰਦੀ ਉਡਦੀ ਰੂਹ ਨੂੰ ਹੈ ਸੀ ਉੱਡਣਾ ਤੀਰ ਤੱਕਣੀ।
ਇਕੋ ਵਾਰ ਤੱਕਿਆਂ ਹੀ ਸੀ ਬਦਲ ਦਿੰਦੀ ਤਕਦੀਰ ਤੱਕਣੀ।
ਪਲਕ-ਝਲਕ ਵਿਚ ਬਦਲ ਦੇਂਵਦੀ ਲਖ ਗੁਨਾਹ ਤਕਸੀਰ ਤੱਕਣੀ।
ਲੱਖਾਂ ਰਾਂਝੇ ਜੋਗੀ ਕਰਦੀ ਬਣਕੇ ਸਭ ਦੀ ਹੀਰ ਤੱਕਣੀ।
ਪਲ ਭਰ ਵਿਚ ਸੀ ਫੋਟੋ ਖਿੱਚਦੀ ਕੈਮਰੇ ਸਮ ਤਤਬੀਰ ਤੱਕਣੀ।
ਮਨੁਕਰ ਨੂੰ ਸੈਦਾਈ ਕਰਦੀ ਪ੍ਰੇਮ ਭਰੀ ਤਸਵੀਰ ਤੱਕਣੀ।
ਦੀਦ ਪਿਆਸੇ ਨੈਣਾਂ ਲਈ ਸੀ ਗੰਗਾ ਦਾ ਉਹ ਨੀਰ ਤੱਕਣੀ।
ਲੱਖਾਂ ਹਜ਼ਾਰਾਂ ਕਾਸੇ ਭਰਦੀ ਰਹਿਮਤਾਂ ਭਰੀ ਅਮੀਰ ਤੱਕਣੀ।
ਰਿਧਾਂ ਸਿਧਾਂ ਨਿਧਾਂ ਪਾ ਕੇ ਹੈ ਸੀ ਫਿਰ ਫਕੀਰ ਤੱਕਣੀ।
ਬੇਸਹਾਰੇ ਸਿਖਾਂ ਵਾਸਤੇ ਹੈ ਸੀ ਮਦਦਗੀਰ ਤੱਕਣੀ।
ਸੋਗ ਸਾਗਰੋਂ ਪਲ ਵਿੱਚ ਕੱਢਦੀ ਮਾਨੋ ਮਾਹੀ ਗੀਰ ਤੱਕਣੀ।
ਜਿਸਦਾ ਭੇਤ ਕਿਸੇ ਨ ਪਾਇਆ ਡਾਢੀ ਸੀ ਗੰਭੀਰ ਤੱਕਣੀ।
ਹੰਕਾਰੀ ਸਿਰ ਨੂੰ ਕਲਮ ਕਰਨ ਲਈ ਹੈ ਸੀ ਇਕ ਸ਼ਮਸ਼ੀਰ ਤੱਕਣੀ।
ਆਲਮ ਵਿਚ ਨ ਡਿਠੀ 'ਆਤਮਾ' ਐਸੀ ਆਲਮਗੀਰ ਤੱਕਣੀ।

**ਆਤਮਾ ਸਿੰਘ 'ਸਨਖਤ੍ਰਵੀ'**

# ਮਨਸੂਰ

**ਪ੍ਰਿੰ. ਗੰਗਾ ਸਿੰਘ**

ਸੰਸਾਰ ਦੇ ਜੋ ਮੱਤ ਅਦਵੈਤਵਾਦੀ ਹਨ, ਉਨ੍ਹਾਂ ਵਿਚੋਂ ਸੂਫ਼ੀ ਇਕ ਉੱਘਾ ਮੱਤ ਹੈ। ਸੂਫ਼ੀਆਂ ਦੇ ਕਈ ਫ਼ਿਰਕੇ ਹਨ, ਜਿਨ੍ਹਾਂ ਵਿਚੋਂ ਇਕ ਫ਼ਿਰਕਾ ਮਨਸੂਰ ਹਿੱਲਾਜ ਦੇ ਨਾਮ ਉੱਤੇ ਹੈ। ਇਸ ਮਹਾਂਪੁਰਸ਼ ਦਾ ਨਾਮ ਹੁਸੈਨ ਮਨਸੂਰ ਸੀ ਅਤੇ ਇਹ ਬੜਾ ਮਸਤ ਫ਼ਕੀਰ ਸੀ। ਜੁਨੇਦ ਅਤੇ ਸ਼ਿਬਲੀ ਮਸ਼ਹੂਰ ਸੂਫ਼ੀ ਵੀ ਇਸੇ ਸਮੇਂ ਵਿਚ ਹੋਏ ਹਨ। ਇਸ ਦੀ ਮਸਤੀ ਦੀ ਅਵਸਥਾ ਅਜਿਹੀ ਸੀ ਕਿ ਇਕ ਗੋਦੜੀ ਨੂੰ ਵੀਹ ਸਾਲ ਪਾਈ ਰੱਖਿਆ। ਕਹਿੰਦੇ ਹਨ ਕਿ ਇਸ ਦੇ ਬਿਛੌਣਿਆਂ ਵਿੱਚ ਬਿੱਛੂਆਂ ਨੇ ਘਰ ਬਣਾ ਲਏ ਸਨ। ਇਹ ਪਾਤ੍ਰ ਕੁਪਾਤ੍ਰ ਦੀ ਪਰਵਾਹ ਨਹੀਂ ਸੀ ਕਰਦਾ ਅਤੇ ਹਰ ਕਿਸੇ ਕੋਲ ਆਤਮ-ਵਿੱਦਿਆ ਦੇ ਗੁੱਝੇ ਭੇਦ ਖੁੱਲ੍ਹਮ-ਖੁੱਲ੍ਹੇ ਕਹਿ ਦੇਂਦਾ ਸੀ। ਇਸੇ ਲਈ ਇਸ ਦਾ ਨਾਮ ਹਿੱਲਜੁਲ ਅਸਰਾਰ (ਭੇਦਾਂ ਦੇ ਦੱਸਣ ਵਾਲਾ) ਪੈ ਗਿਆ ਸੀ। ਇਹ ਕਦੀ-ਕਦੀ ਅਜਿਹੀਆਂ ਗੱਲਾਂ ਭੀ ਕਹਿੰਦਾ ਸੀ, ਜੋ ਲੋਕਾਂ ਦੀ ਸਮਝ ਤੋਂ ਉੱਚੀਆਂ ਹੁੰਦੀਆਂ ਸਨ। ਇਸ ਲਈ ਬਹੁਤ ਲੋਕ ਇਸ ਦੇ ਵਿਰੋਧੀ ਹੋ ਗਏ ਸਨ। ਇਸ ਦੀ ਜ਼ੁਬਾਨ ਤੇ ਸਦਾ 'ਅਨਲ ਹੱਕ' ਅਰਥਾਤ "ਅਹਮ ਬ੍ਰਮ ਅਸ਼ਮੀ" (ਮੈਂ ਖ਼ੁਦਾ ਹਾਂ) ਦਾ ਨਾਹਰਾ ਰਹਿੰਦਾ ਸੀ। ਭਲਾ ਸ਼ਰਈ ਮੌਲਾਣਿਆਂ ਨੂੰ ਇਹ ਗੱਲ ਕਦੋਂ ਸੁਖਾਉਂਦੀ ਸੀ, ਝੱਟ ਖ਼ਲੀਫ਼ੇ ਕੋਲ ਸ਼ਿਕਾਇਤ ਕੀਤੀ ਗਈ ਅਤੇ ਉਸ ਨੇ ਇਕ ਸਾਲ ਲਈ ਮਨਸੂਰ ਨੂੰ ਕੈਦ ਕਰ ਦਿੱਤਾ।

ਜੇਲ੍ਹ ਵਿਚ ਬਹੁਤ ਤਕਲੀਫ਼ਾਂ ਦਿੱਤੀਆਂ ਗਈਆਂ ਤੇ ਕੋਸ਼ਿਸ਼ ਕੀਤੀ ਗਈ ਕਿ ਉਹ ਆਪਣੇ ਕਰਤਬ ਤੋਂ ਹੱਟ ਜਾਵੇ ਪਰ ਸਾਰੇ ਯਤਨ ਨਿਸਫਲ ਹੋਏ ਅਤੇ ਉਹ ਮਸਤਾਨਾ, ਆਪਣੀ ਧੁਨ ਵਿਚ ਉਸੇ ਤਰ੍ਹਾਂ ਮਸਤ ਰਿਹਾ। ਅਖ਼ੀਰ ਹੁਕਮ ਹੋਇਆ ਕਿ ਉਸ ਨੂੰ ਸੂਲੀ 'ਤੇ ਟੰਗ ਦਿੱਤਾ ਜਾਵੇ।

ਸੂਲੀ ਦੇਣ ਤੋਂ ਕੁਝ ਦਿਨ ਪਹਿਲੇ ਇਸ ਨੂੰ ਇਕ ਚੁਰਸਤੇ ਵਿਚ ਬਿਠਾ ਦਿੱਤਾ ਗਿਆ ਅਤੇ ਖ਼ਲੀਫ਼ੇ ਨੇ ਹੁਕਮ ਦਿੱਤਾ ਕਿ ਜੋ ਲੰਘੇ ਇਸ ਨੂੰ ਪੱਥਰ ਮਾਰੇ। ਰਾਹ ਲੰਘਣ ਵਾਲੇ ਸਾਰੇ ਉਸ ਨੂੰ ਪੱਥਰ ਮਾਰਦੇ, ਪਰ ਉਹ ਇਸ ਸਾਰੇ ਕਸ਼ਟ ਨੂੰ ਖਿੜੇ ਮੱਥੇ ਝੱਲਦਾ ਰਿਹਾ ਅਤੇ ਸੀ ਤੱਕ ਨਾ ਕੀਤੀ। ਕਹਿੰਦੇ ਹਨ ਕਿ ਸ਼ਿਬਲੀ ਨਾਮੀ ਫ਼ਕੀਰ ਜਦ ਉਥੋਂ ਲੰਘਿਆ ਤਾਂ ਉਸ ਨੇ ਦਿਲ ਵਿਚ ਸੋਚਿਆ ਕਿ ਜੇ ਮੈਂ ਕੁਝ ਨਹੀਂ ਮਾਰਦਾ ਤਾਂ ਸ਼ਰ੍ਹਾ ਦਾ ਚੋਰ ਹਾਂ ਤੇ ਜੇ ਐਸੇ ਬ੍ਰਹਮ ਗਿਆਨੀ ਪੁਰਸ਼ ਨੂੰ ਪੱਥਰ ਮਾਰਦਾ ਹਾਂ ਤਾਂ ਪਾਪ ਦਾ ਭਾਗੀ ਹੁੰਦਾ ਹਾਂ। ਬੜੀ ਸੋਚ-ਵਿਚਾਰ ਦੇ ਮਗਰੋਂ ਉਸ ਨੇ ਚੰਮੇਲੀ ਦੇ ਫੁੱਲ ਲਏ ਅਤੇ ਮਨਸੂਰ ਨੂੰ ਆ ਕੇ ਮਾਰੇ। ਜਦ ਸ਼ਿਬਲੀ ਦੇ ਹੱਥੋਂ ਫੁੱਲ ਡਿੱਗੇ ਤਾਂ ਪੱਥਰ ਖਾਵਣ ਵਾਲਾ ਮਨਸੂਰ ਰੋ ਉੱਠਿਆ। ਸ਼ਿਬਲੀ ਨੇ ਕਿਹਾ, "ਹੇ ਮਹਾਂਪੁਰਸ਼! ਤੂੰ ਜੋ ਲੋਕਾਂ ਦੇ ਪੱਥਰ ਖਾ ਕੇ ਵੀ ਪ੍ਰਸੰਨ ਰਹਿੰਦਾ ਹੈਂ, ਮੇਰੇ ਫੁੱਲ 'ਤੇ ਕਿਉਂ ਚਿਲਾ ਉੱਠਿਆ ਹੈਂ?" ਮਨਸੂਰ ਨੇ ਜਵਾਬ ਦਿੱਤਾ, "ਹੇ ਮਿੱਤਰ! ਜੋ ਮੇਰੇ ਭੇਦ ਦਾ ਜਾਣੂ ਨਹੀਂ, ਉਹ ਅਨਜਾਣ ਬਾਲਕ ਹੈ, ਉਸਦਾ ਕਸੂਰ ਸਦਾ ਹੀ ਮੁਆਫ਼ ਕੀਤਾ ਜਾਂਦਾ ਹੈ, ਪਰ ਤੂੰ ਗਿਆਨ ਦੀ ਰਮਜ਼ ਨੂੰ ਜਾਣ ਕੇ ਭੀ ਸ਼ਰ੍ਹਾ ਕੋਲੋਂ ਡਰ ਗਿਆ ਹੈਂ। ਮੈਂ ਆਪਣੇ ਦਰਦ ਕਰਕੇ ਨਹੀਂ ਹੋਇਆ, ਕਿਉਂਕਿ ਮੈਂ ਸਰੀਰ ਨਹੀਂ ਹਾਂ ਅਤੇ ਨਾ ਮੈਨੂੰ ਦਰਦ ਹੋ ਸਕਦਾ ਹੈ, ਮੈਂ ਤਾਂ ਤੇਰੀ ਅਵਸਥਾ 'ਤੇ ਤਰਸ ਖਾ ਕੇ ਰੋਇਆ ਹਾਂ, ਜਿਸ ਨੇ ਗਿਆਨਵਾਨ ਹੋ ਕੇ ਵੀ ਸ਼ਰ੍ਹਾ ਦੀ ਸਜ਼ਾ ਤੋਂ ਡਰਦਿਆਂ ਹੋਇਆਂ ਇਕ ਅਯੋਗ ਹੁਕਮ ਦੀ ਪਾਲਣਾ ਕੀਤੀ ਹੈ।"

ਕਹਿੰਦੇ ਹਨ ਕਿ ਸੂਲੀ ਮਿਲਣ ਤੋਂ ਇਕ ਦਿਨ ਪਹਿਲਾਂ ਇਕ ਦਰਵੇਸ਼ ਇਸ ਕੋਲ ਪੁੱਜਾ ਅਤੇ ਕਹਿਣ ਲੱਗਾ ਕਿ ਮੈਂ ਸੁਣਿਆ ਹੈ ਕਿ ਤੂੰ ਕੱਲ ਸੂਲੀ ਚੜ੍ਹਨ ਵਾਲਾ ਹੈਂ, ਚੰਗਾ ਹੋਵੇ ਕਿ ਆਪਣਾ ਤਨ ਤਿਆਗਣ ਤੋਂ ਪਹਿਲਾਂ ਮੇਰੇ ਤਿੰਨ ਪ੍ਰਸ਼ਨਾਂ ਦਾ ਉੱਤਰ ਮੈਨੂੰ ਦੇ ਦੇਵੇਂ ਤਾਂ ਜੁ ਮੇਰੇ ਮਨ ਦੀ ਤਸੱਲੀ ਹੋ ਜਾਵੇ :

1. ਦਾਨ ਦੀ ਹੱਦ ਕਿੱਥੇ ਹੈ ?
2. ਤਿਆਗ ਦੀ ਹੱਦ ਕਿੱਥੇ ਹੈ ?
3. ਪ੍ਰੇਮ ਦੀ ਹੱਦ ਕਿੱਥੇ ਹੈ ?

ਮਨਸੂਰ ਨੇ ਜਵਾਬ ਦਿੱਤਾ ਕਿ ਮੈਂ ਤੇਰੇ ਪ੍ਰਸ਼ਨਾਂ ਦਾ ਉੱਤਰ ਦੇਣ ਨੂੰ ਤਿਆਰ ਹਾਂ ਪਰ ਜਦ ਤੱਕ ਤੂੰ ਮੇਰੇ ਕੋਲੋਂ ਕੁਝ ਖਾ ਨਾ ਲਵੇਂ, ਓਨਾ ਚਿਰ ਤਕ ਮੈਂ ਤੇਰੇ ਨਾਲ ਗੱਲ ਬਾਤ ਨਹੀਂ ਕਰਾਂਗਾ, ਕਿਉਂ ਜੁ ਮੇਰਾ ਤਰੀਕਾ ਹੀ ਇਹ ਹੈ ਕਿ ਮੈਂ ਕਿਸੇ ਨਾਲ ਉਸ ਨੂੰ ਕੁਝ ਖਵਾਏ ਤੋਂ ਬਿਨਾਂ ਗੱਲ ਬਾਤ ਨਹੀਂ ਕਰਿਆ ਕਰਦਾ। ਦਰਵੇਸ਼ ਨੇ ਕਿਹਾ ਕਿ "ਮੈਨੂੰ ਬੜੀ ਖੁਸ਼ੀ ਹੈ, ਜੋ ਆਪ ਬਖ਼ਸ਼ੋਗੇ, ਮੈਂ ਛਕ ਲਵਾਂਗਾ।"

ਮਨਸੂਰ ਨੇ ਆਪਣੀ ਗੋਦੜੀ ਵਿਚੋਂ ਇਕ ਸੁੱਕਾ ਹੋਇਆ ਰੋਟੀ ਦਾ ਟੁਕੜਾ ਕੱਢਿਆ ਅਤੇ ਦਰਵੇਸ਼ ਨੂੰ ਦਿੱਤਾ। ਜਦ ਉਸ ਨੇ ਖਾ ਲਿਆ ਤਾਂ ਮਨਸੂਰ ਨੇ ਕਿਹਾ ਕਿ ਤੇਰੇ ਪਹਿਲੇ ਪ੍ਰਸ਼ਨ ਦਾ ਉੱਤਰ ਆ ਗਿਆ ਹੈ। ਉਸ ਨੇ ਪੁੱਛਿਆ ਕਿ ਕਿਸ ਤਰ੍ਹਾਂ ? ਮਨਸੂਰ ਨੇ ਕਿਹਾ ਕਿ "ਤੂੰ ਜਾਣਦਾ ਹੈਂ ਕਿ ਮੈਂ 'ਐਨਲ ਹੱਕ' ਜਾਪ ਕਰਦਾ ਹਾਂ ਅਤੇ ਸ਼ਰ੍ਹਈ ਕਾਜ਼ੀਆਂ ਨੇ ਮੇਰੇ ਵਿਰੁੱਧ ਕੁਫ਼ਰ ਦਾ ਫ਼ਤਵਾ ਦਿੱਤਾ ਹੋਇਆ ਹੈ, ਲੋਕ ਮੈਨੂੰ ਪੱਥਰ ਮਾਰਦੇ ਹਨ ਤੇ ਖਾਣ ਨੂੰ ਕੁਝ ਨਹੀਂ ਦਿੱਤਾ ਜਾਂਦਾ, ਇਤਨੀ ਸਖ਼ਤੀ ਹੋਣ ਦੇ ਬਾਵਜੂਦ ਵੀ, ਕੁਝ ਦਿਨ ਹੋਏ ਹਨ ਕਿ ਮੇਰੇ ਮਿੱਤਰ ਨੇ ਇਹ ਰੋਟੀ ਦਾ ਟੁੱਕੜਾ ਲੋਕਾਂ ਤੋਂ ਚੋਰੀ ਮੈਨੂੰ ਦਿੱਤਾ ਸੀ ਕਿ ਮੈਂ ਇਸ ਨੂੰ ਖਾ ਲਵਾਂ, ਪਰ ਮੈਨੂੰ ਇਹ ਵਿਚਾਰ ਆਈ ਕਿ ਮੇਰਾ ਸਰੀਰ ਤਾਂ ਛੇਤੀ ਹੀ ਬਿਨਸ ਜਾਣ ਵਾਲਾ ਹੈ, ਕਿਉਂ ਨਾ ਇਹ ਟੁੱਕੜਾ ਰੱਖ ਛੱਡਾਂ ਅਤੇ ਕਿਸੇ ਲੋੜਵੰਦ ਨੂੰ ਦੇਵਾਂ ਜੋ ਖਾ ਕੇ ਆਪਣੇ ਪ੍ਰਾਣਾਂ ਦੀ ਰੱਖਿਆ ਕਰ ਸਕੇ। ਬੱਸ ਜਦ ਬਿਰਤੀ ਇਸ ਅਵਸਥਾ ਤੇ ਪੁੱਜ ਜਾਵੇ ਕਿ ਆਪਣੇ ਆਪ ਨੂੰ ਨਾਸਵੰਤ ਜਾਣ ਕੇ ਆਪਣਾ ਪ੍ਰਸ਼ਾਦਾ ਵੀ ਕਿਸੇ ਲੋੜਵੰਦ ਨੂੰ ਦੇ ਦੇਣਾ, ਦਾਨ ਦੀ ਹੱਦ ਹੋ ਜਾਂਦੀ ਹੈ।"

ਦੂਜਾ ਸਵਾਲ ਹੈ ਕਿ ਤਿਆਗ ਦੀ ਹੱਦ ਕਿਥੇ ਹੈ ?

ਮਨਸੂਰ ਬੋਲਿਆ ਕਿ ਅੱਖਾਂ ਮੀਟ। ਜਦ ਉਸਨੇ ਅੱਖਾਂ ਮੀਟ ਕੇ ਖੋਲ੍ਹੀਆਂ ਤਾਂ ਕੀ ਵੇਖਿਆ ਕਿ ਸਾਹਮਣੇ ਮਨਸੂਰ ਦੀ ਲੋਥ ਪਈ ਹੈ ਅਤੇ ਵਿਚ ਪ੍ਰਾਣ ਬਿਲਕੁਲ ਨਹੀਂ ਹਨ। ਉਹ ਮਨੁੱਖ ਡਰਿਆ ਤੇ ਕੰਬ ਕੇ ਫਿਰ ਅੱਖਾਂ ਮੀਟ ਲਈਆਂ। ਪਰ ਮਨਸੂਰ ਦੀ ਆਵਾਜ਼ ਸੁਣਨ 'ਤੇ ਫਿਰ ਅੱਖਾਂ ਖੋਲ੍ਹੀਆਂ ਤੇ ਦੇਖਿਆ ਕਿ ਮਨਸੂਰ ਜਿਉਂਦਾ ਹੈ। ਮਨਸੂਰ ਨੇ ਕਿਹਾ ਕਿ ਦੇਖ, ਦਰਵੇਸ਼ ਦੇ ਤਿਆਗ ਦੀ ਹੱਦ ਏਥੇ ਹੈ ਕਿ ਜਦ ਫ਼ਕੀਰ ਸੰਸਾਰ ਨੂੰ ਮਿਥਿਆ ਸਮਝ ਕੇ ਤਿਆਗਣ ਲੱਗੇ ਤਾਂ ਹੋਰ ਪਦਾਰਥ ਤਿਆਗਦਾ-ਤਿਆਗਦਾ ਆਪਣਾ ਸਰੀਰ ਤੱਕ ਭੀ ਤਿਆਗ ਕੇ ਬਾਹਰ ਨਿਕਲ ਆਵੇ।

ਜਦ ਦਰਵੇਸ਼ ਨੇ ਤੀਜੇ ਪ੍ਰਸ਼ਨ ਦਾ ਉੱਤਰ ਮੰਗਿਆ ਤਾਂ ਮਨਸੂਰ ਨੇ ਕਿਹਾ ਕਿ ਕੱਲ ਸੂਲੀ 'ਤੇ ਦਿਆਂਗਾ। ਕਹਿੰਦੇ ਹਨ ਕਿ ਜਦ ਸੂਲੀ 'ਤੇ ਇਸਦੇ ਬੰਦ-ਬੰਦ ਕੱਟੇ ਗਏ ਤਾਂ ਹਰ ਇਕ ਅੰਗ ਵਿਚੋਂ 'ਐਨਲ ਹੱਕ' ਦੀ ਆਵਾਜ਼ ਆਉਂਦੀ ਸੀ। ਦਰਵੇਸ਼ ਵੀ ਇਹ ਕੌਤਕ ਦੇਖ ਰਿਹਾ ਸੀ। ਤਦ ਇਸ ਨੂੰ ਆਵਾਜ਼ ਆਈ ਕਿ "ਭਲੇ ਲੋਕ ! ਤੇਰੇ ਤੀਜੇ

ਪ੍ਰਸ਼ਨ ਦਾ ਉੱਤਰ, ਮੇਰਾ ਅੰਗ-ਅੰਗ ਦੇ ਰਿਹਾ ਹੈ। ਜਾਹ ਅਤੇ ਲੋਕਾਂ ਨੂੰ ਕਹਿ ਦੇ ਕਿ ਮਨਸੂਰ ਨੇ ਅੰਗ-ਅੰਗ ਤੋਂ ਬੋਲ ਕੇ ਸਬੂਤ ਦਿੱਤਾ ਹੈ ਕਿ ਪ੍ਰੇਮ ਬੇ-ਹੱਦ ਹੈ, ਉਸ ਦੀ ਕੋਈ ਹੱਦ ਨਹੀਂ।"

ਜਦ ਮਨਸੂਰ ਨੂੰ ਕਤਲਗਾਹ ਵਿਚ ਸੂਲੀ ਕੋਲ ਲੈ ਗਏ ਤਾਂ ਉਸ ਨੇ ਅੱਗੇ ਵਧ ਕੇ ਸੂਲੀ ਨੂੰ ਚੁੰਮਿਆ। ਜਦ ਲੋਕਾਂ ਨੇ ਪੁੱਛਿਆ ਕਿ ਇਹ ਕੀ ? ਤਾਂ ਉੱਤਰ ਦਿੱਤਾ ਕਿ ਇਹ ਸੰਸਾਰ ਲਈ ਸੂਲੀ ਹੈ, ਪਰ ਫ਼ਕੀਰ ਮਰਦਾਂ ਲਈ ਤਖ਼ਤ ਹੈ। ਫਿਰ ਚਾਦਰ ਨਾਲ ਲੱਕ ਬੰਨ੍ਹ ਲਿਆ ਅਤੇ ਹੱਥ ਉਤਾਂਹ ਚੁੱਕ ਕੇ ਕਿਹਾ ਕਿ ਜੋ ਚਾਹੁੰਦਾ ਸਾਂ, ਸੋ ਪਾ ਲਿਆ। ਨੌਕਰ ਨੇ ਕਿਹਾ ਕਿ ਕੁਝ ਉਪਦੇਸ਼ ਕਰੋ ਤਾਂ ਉੱਤਰ ਦਿੱਤਾ ਕਿ ਮਨ ਨੂੰ ਕਿਸੇ ਧੁਨ ਵਿਚ ਲਗਾਈ ਰੱਖੋ, ਨਹੀਂ ਤਾਂ ਤੁਹਾਨੂੰ ਉਹ ਕਿਸੇ ਅਜਿਹੀ ਗੱਲ ਵਿਚ ਲਗਾਵੇਗਾ, ਜੋ ਹਾਨੀਕਾਰਕ ਹੁੰਦਿਆਂ ਵੀ ਤੁਹਾਨੂੰ ਕਰਨੀ ਪਵੇਗੀ; ਇਸ ਲਈ ਮਨ ਨੂੰ ਆਪਣੇ ਨਿੱਜ ਸਰੂਪ ਵਿਚ ਲਗਾਈ ਰੱਖਣਾ ਭਲੇ ਲੋਕਾਂ ਦਾ ਕੰਮ ਹੈ। ਜਦ ਪੁੱਤਰ ਨੇ ਕਿਹਾ ਕਿ ਕੋਈ ਉਪਦੇਸ਼ ਮੈਨੂੰ ਕਰੋ, ਤਦ ਆਪ ਨੇ ਕਿਹਾ ਕਿ ਜਦ ਲੋਕ ਕਰਮ-ਕਾਂਡ ਵਿਚ ਪੈਣ ਦਾ ਯਤਨ ਕਰਨ, ਤਾਂ ਤੂੰ ਉਹ ਚੀਜ਼ ਲੱਭ, ਜਿਸ ਦਾ ਇਕ ਕਿਣਕਾ ਵੀ ਤੈਲੋਕੀ ਦੇ ਕਰਮਕਾਂਡੀਆਂ ਨੂੰ ਪ੍ਰਾਪਤ ਨਹੀਂ ਹੋ ਸਕਦਾ ਤੇ ਉਹ ਸ਼ੈ ਕੇਵਲ ਬ੍ਰਹਮ ਗਿਆਨ ਹੀ ਹੈ।

ਮਨਸੂਰ ਨੂੰ ਤੇਰਾਂ ਭਾਰੀਆਂ ਭਾਰੀਆਂ ਬੇੜੀਆਂ ਵੱਜੀਆਂ ਹੋਈਆਂ ਸਨ, ਪਰ ਟੁਰਦਾ ਸੀ ਆਕੜ ਕੇ ਅਤੇ ਕਦੀ-ਕਦੀ ਉਨ੍ਹਾਂ ਨੂੰ ਵਜਾ ਕੇ ਗਾਉਂਦਾ ਵੀ ਸੀ। ਜਦ ਸੂਲੀ ਦੀ ਪੌੜੀ 'ਤੇ ਉਸ ਦੇ ਹੱਥ ਵੱਢ ਦਿੱਤੇ ਗਏ ਤਾਂ ਹੱਸ ਕੇ ਕਹਿਣ ਲੱਗਾ ਕਿ ਸਰੀਰਕ ਹੱਥ ਨੂੰ ਕੱਟ ਦੇਣਾ ਬੜੀ ਸੌਖੀ ਗੱਲ ਹੈ, ਕੋਈ ਅਜਿਹਾ ਸੂਆ ਭੀ ਹੈ, ਜੋ ਸਾਡੇ ਗਿਆਨ ਦੇ ਹੱਥ ਨੂੰ, ਅਰਸ਼ ਦੇ ਕਿੰਗਰੇ ਨਾਲੋਂ ਕੱਟ ਕੇ ਸੁੱਟ ਦੇਵੇ। ਜਦ ਪੈਰ ਵੱਢੇ ਗਏ ਤਾਂ ਮੁਸਕਰਾ ਕੇ ਕਹਿਣ ਲੱਗਾ ਕਿ ਇਨ੍ਹਾਂ ਪੈਰਾਂ ਨਾਲ ਤਾਂ ਮੈਂ ਨਿਰਾ ਧਰਤੀ ਦਾ ਹੀ ਸਫ਼ਰ ਕੀਤਾ ਹੈ, ਮੇਰੇ ਹੋਰ ਪੈਰ ਵੀ ਹਨ, ਜਿਨ੍ਹਾਂ ਨਾਲ ਮੈਂ ਦੋ ਜਹਾਨਾਂ ਦੀ ਸੈਰ ਕਰਾਂਗਾ, ਕੀ ਤੁਸੀਂ ਉਨ੍ਹਾਂ ਨੂੰ ਵੱਢ ਸਕਦੇ ਹੋ। ਜੇ ਹਿੰਮਤ ਹੈ ਤਾਂ ਵੱਢੋ । ਫਿਰ ਦੋਵੇਂ ਹੱਥ ਲਹੂ ਦੇ ਲਿਬੜੇ ਹੋਏ ਮੂੰਹ 'ਤੇ ਮਲ ਲਏ। ਕਾਰਨ ਪੁੱਛਣ 'ਤੇ ਕਿਹਾ ਕਿ "ਲਹੂ ਨਿਕਲਣ 'ਤੇ ਮੇਰਾ ਚਿਹਰਾ ਪੀਲਾ ਨਾ ਹੋ ਗਿਆ ਹੋਵੇ ਅਤੇ ਇਹ ਪਿਲੱਤਣ ਕਿਤੇ ਭੈ ਦਾ ਕਾਰਨ ਨਾ ਸਮਝਿਆ ਜਾਏ, ਇਸ ਲਈ ਮੈਂ ਲਹੂ ਦਾ ਵੱਟਣਾ ਮਲ ਲਿਆ ਹੈ ਕਿਉਂਕਿ ਇਸ਼ਕ ਦੇ ਵਿਆਹ ਵਿੱਚ ਮੌਤ ਨੂੰ ਵਰਨ ਜਾਂਦਾ ਹੋਇਆ ਸੁਰਖ਼ਰੂ ਜਾਵਾਂ।" ਜਦ ਲੋਕਾਂ ਨੇ ਕਿਹਾ ਕਿ "ਤੇਰੀ ਇਹ ਗੱਲ ਤਾਂ ਮੰਨ ਲਈ ਪਰ ਦਾੜ੍ਹੀ ਤੇ ਮੁੱਛਾਂ ਲਹੂ ਨਾਲ ਕਿਉਂ ਲਬੇੜ ਲਈਆਂ ਹਨ", ਤਾਂ ਕਹਿਣ ਲੱਗਾ ਕਿ "ਮੈਂ ਇਸ਼ਕ ਦੀ ਨਿਮਾਜ਼ ਪੜ੍ਹਨ ਲੱਗਾ ਹਾਂ ਅਤੇ ਉਸ ਦਾ ਵੁਜ਼ੂ (ਪੰਜ ਇਸ਼ਨਾਨਾ) ਸਦਾ ਖ਼ੂਨ ਨਾਲ ਹੀ ਹੁੰਦਾ ਹੈ।"

ਫਿਰ ਜਦ ਅੱਖਾਂ ਕੱਢ ਕੇ ਜ਼ਬਾਨ ਵੀ ਵੱਢਣ ਲੱਗੇ ਤਾਂ ਇਸ ਨੇ ਕਿਹਾ ਕਿ "ਜ਼ਰਾ ਸਬਰ ਕਰੋ, ਮੈਂ ਇਕ ਗੱਲ ਕਹਿ ਲਵਾਂ। ਜਦ ਜੱਲਾਦ ਰੁਕਿਆ ਤਾਂ ਆਸਮਾਨ ਵੱਲ ਮੂੰਹ ਕਰ ਕੇ ਕਹਿਣ ਲੱਗਾ ਕਿ ਹੇ ਪ੍ਰਭੂ! ਇਹ ਲੋਕ ਤੇਰੇ ਲਈ ਮੈਨੂੰ ਇਤਨਾ ਕਸ਼ਟ ਦੇ ਰਹੇ ਹਨ, ਤੂੰ ਓਹੀ ਗਿਆਨ ਦਾ ਧਨ ਇਨ੍ਹਾਂ ਨੂੰ ਵੀ ਦੇ ਜੋ ਮੈਨੂੰ ਦਿੱਤਾ ਹੈ, ਤੇਰਾ ਸ਼ੁਕਰ ਹੈ ਜੁ ਅੰਗ ਕੱਟੇ ਗਏ ਹਨ ਤਾਂ ਤੇਰੀ ਰਾਹ ਵਿਚ, ਅਤੇ ਜੇ ਸਿਰ ਕੱਟਣਗੇ ਤਾਂ ਤੇਰੀ ਤੇਜੱਸਵੀ ਹਜ਼ੂਰੀ ਵਿਚ।

ਸ਼ਾਮ ਨੂੰ ਬਾਦਸ਼ਾਹ ਦਾ ਹੁਕਮ ਆਇਆ ਕਿ ਸਿਰ ਕੱਟ ਦੇਵੋ। ਜੱਲਾਦ ਨੇ ਸਿਰ ਤਨ ਤੋਂ ਜੁਦਾ ਕਰ ਦਿੱਤਾ। ਮਨਸੂਰ ਨੇ ਤਾਂ ਹੱਸਦਿਆਂ ਹੱਸਦਿਆਂ ਜਾਨ ਦੇ ਦਿੱਤੀ ਪਰ ਖ਼ਲਕਤ ਵਿਚ ਹਾਹਾਕਾਰ ਮੱਚ ਗਿਆ। ਕਹਿੰਦੇ ਹਨ ਕਿ

ਉਸ ਦਿਨ ਬੜੀ ਹਨ੍ਹੇਰੀ ਅਤੇ ਤੂਫ਼ਾਨ ਆਇਆ, ਭੁਚਾਲ ਨਾਲ ਧਰਤੀ ਕੰਬੀ। ਕਿਸੇ ਪੰਜਾਬੀ ਦੇ ਕਵੀ ਨੇ ਇਸ ਪ੍ਰਥਾਇ ਇਹ ਦੋਹਰਾ ਆਖਿਆ ਹੈ–

**ਦਰਦਮੰਦਾਂ ਦੀਆਂ ਆਹੀਂ ਸੁਣ ਕੇ, ਆਪ ਖ਼ੁਦਾਵੰਦ ਡਰਿਆ।**

**ਅਰਸ਼ ਮੁਅੱਲਾ ਦਾ ਕੰਬਿਆ ਕਿੰਗਰਾ, ਜਦ ਆਸ਼ਕ ਸੂਲੀ ਚੜ੍ਹਿਆ।**

ਇਹ ਸਾਕਾ ਸੰਮਤ 305 ਹਿਜਰੀ ਮੁਤਾਬਿਕ 917 ਈਸਵੀ ਵਿੱਚ ਹੋਇਆ, ਜਦ ਕਿ ਖ਼ਿਲਾਫ਼ਤ ਦੇ ਤਖ਼ਤ ਤੇ ਅਬੂਫ਼ਜ਼ਲ ਜਾਫ਼ਰ ਮੁਕੱਦਰ ਬਿਰਾਜਮਾਨ ਸੀ। ਮਨਸੂਰ ਦੇ ਬਚਨ ਇਹ ਸਨ–

(1) ਪ੍ਰਭੂ ਨੂੰ ਪਾਉਣਾ ਕੀ ਹੈ, ਦੋ ਕਦਮ ਚੁੱਕੇ ਤਾਂ ਪਾ ਲਿਆ। ਪਹਿਲਾ ਸੰਸਾਰ ਵੱਲੋਂ ਚੁੱਕੋ ਤੇ ਦੂਜਾ ਉਸ ਦੀ ਦਰਗਾਹ ਵਿਚ ਹੋਵੇਗਾ।

(2) ਪੁੱਛਿਆ ਕਿ ਜੇ ਤੂੰ ਆਪਣੇ ਆਪ ਨੂੰ ਰੱਬ ਮੰਨਦਾ ਹੈਂ ਤਾਂ ਨਿਮਾਜ਼ ਕਿਉਂ ਪੜਦਾ ਹੈਂ? ਤਾਂ ਉੱਤਰ ਦਿੱਤਾ ਕਿ ਆਪਣੀ ਕਦਰ ਤੇ ਉਸਤਤ ਆਪ ਕੀਤਿਆਂ ਜੋ ਸਵਾਦ ਆਉਂਦਾ ਹੈ, ਉਹ ਕਿਸੇ ਹੋਰ ਤੋਂ ਕਰਾਇਆਂ ਕਦੀ ਨਹੀਂ ਆਉਂਦਾ।

## ਪ੍ਰਸ਼ਨ

1. ਮਨਸੂਰ ਦਾ ਸੂਫ਼ੀ ਸੁਭਾਅ ਕਿਹੋ ਜਿਹਾ ਸੀ?
2. ਮਨਸੂਰ ਨੂੰ ਕਿਉਂ ਕੈਦ ਕੀਤਾ ਗਿਆ ਸੀ?
3. ਮਨਸੂਰ ਨੂੰ ਪੱਥਰਾਂ ਦਾ ਦਰਦ ਨਹੀਂ ਹੋਇਆ, ਪਰ ਫੁੱਲ ਦਾ ਕਿਉਂ ਹੋਇਆ?
4. ਦਰਵੇਸ਼ ਨੇ ਮਨਸੂਰ ਤੋਂ ਕਿਹੜੇ ਸਵਾਲ ਪੁੱਛੇ?
5. ਮਨਸੂਰ ਨੇ ਦਾਨ ਦੀ ਹੱਦ ਬਾਰੇ ਕੀ ਦੱਸਿਆ?
6. ਐਨਲ ਹੱਕ' ਦਾ ਕੀ ਮਤਲਬ ਹੈ?
7. ਪ੍ਰੇਮ ਦੀ ਹੱਦ' ਬਾਰੇ ਮਨਸੂਰ ਨੇ ਕੀ ਕਿਹਾ?
8. ਮਨਸੂਰ ਨੂੰ ਕਿਵੇਂ ਸ਼ਹੀਦ ਕੀਤਾ ਗਿਆ? ਇਸ ਬਾਰੇ ਨੋਟ ਲਿਖੋ।
9. ਮਨਸੂਰ ਦੇ ਦੋ ਬਚਨ ਲਿਖੋ।

-------

# ਜ਼ਫਰਨਾਮਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਜੰਗ ਪਿਛੋਂ ਮਾਲਵੇ ਦੇ ਇਲਾਕੇ ਵਿਚ ਪਹੁੰਚੇ। ਮਾਲਵਾ ਸਿੱਧੂ ਬੈਰਾੜਾਂ ਦੀ ਤਾਕਤ ਦਾ ਗੜ੍ਹ ਸੀ। ਰਾਇ ਜੋਧ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸੇਵਕ ਸੀ ਤੇ ਇਸ ਦੇ ਪੁੱਤਰ ਸ਼ਮੀਰ ਤੇ ਲਖਮੀਰ ਗੁਰੂ ਘਰ ਉੱਤੇ ਬਹੁਤ ਸ਼ਰਧਾ ਰੱਖਦੇ ਸਨ, ਇਨ੍ਹਾਂ ਨੇ ਹੱਥ ਜੋੜ ਕੇ ਗੁਰੂ ਜੀ ਨੂੰ ਇਥੇ ਕਾਂਗੜ ਦੇਸ਼ ਵਿਚ ਰਹਿਣ ਲਈ ਬੇਨਤੀ ਕੀਤੀ। ਗੁਰੂ ਜੀ ਸਾਰੇ ਹਾਲਾਤ ਨੂੰ ਧਿਆਨ ਵਿਚ ਰੱਖਦੇ ਹੋਏ ਕੁਝ ਸਮੇਂ ਲਈ ਇਥੇ ਰੁਕਣਾ ਮੰਨ ਗਏ। ਗੁਰੂ ਜੀ ਨੇ ਆਪਣੀ ਇਕ ਚਿੱਠੀ ਜਿਸ ਨੂੰ "ਫਤਹਿਨਾਮਾ" ਕਰਕੇ ਯਾਦ ਕੀਤਾ ਜਾਂਦਾ ਹੈ, ਔਰੰਗਜ਼ੇਬ ਨੂੰ ਮਾਛੀਵਾੜੇ ਤੋਂ ਲਿਖ ਕੇ ਭੇਜੀ ਸੀ। ਜਿਸ ਵਿਚ ਸਰਕਾਰੀ ਅਹਿਲਕਾਰਾਂ ਵੱਲੋਂ ਕੀਤੇ ਹੋਏ ਕੌਲ ਇਕਰਾਰ ਤੋੜ ਕੇ ਮੁੜ ਹਮਲਾ ਕਰਨ ਬਾਬਤ ਲਿਖਿਆ ਸੀ। ਗੁਰੂ ਜੀ ਆਪਣੇ ਇਸ ਖਤ ਦਾ ਜੁਆਬ ਵੀ ਇਥੇ ਹੀ ਉਡੀਕ ਰਹੇ ਸਨ, ਜੋ ਔਰੰਗਜ਼ੇਬ ਨੇ ਆਪਣੇ ਕਾਜ਼ੀ ਹੱਥ ਇਥੇ ਭੇਜਿਆ। ਇਸ ਖਤ ਦੇ ਜੁਆਬ ਵਿਚ ਗੁਰੂ ਜੀ ਨੇ ਇਕ ਹੋਰ ਖ਼ਤ ਔਰੰਗਜ਼ੇਬ ਵੱਲ ਲਿਖਿਆ, ਜੋ ਇਤਿਹਾਸ ਵਿਚ "ਜ਼ਫਰਨਾਮਾ" ਕਰਕੇ ਮਸ਼ਹੂਰ ਹੈ। ਇਸ ਦਾ ਅਰਥ ਹੈ "ਵਿਜਯ ਪੱਤਰ" (ਫਤਹਿ ਦੀ ਚਿੱਠੀ)।

1706 ਈਸਵੀ ਦੇ ਮੁੱਢ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਚਿੱਠੀ ਦੀਨਾ ਕਾਂਗੜ, ਜ਼ਿਲ੍ਹਾ ਫਿਰੋਜ਼ਪੁਰ ਤੋਂ ਫ਼ਾਰਸੀ ਵਿਚ ਲਿਖ ਕੇ ਔਰੰਗਜ਼ੇਬ ਨੂੰ ਅਹਿਮਦ ਨਗਰ ਭਾਈ ਦਇਆ ਸਿੰਘ ਜੀ ਦੇ ਹੱਥ ਭੇਜੀ। ਇਸ ਵਿਚ ਬਾਦਸ਼ਾਹ ਦੇ ਅਨਿਆਂ ਅਤੇ ਅਯੋਗ ਕਰਮਾਂ ਦਾ ਵਰਨਣ ਹੈ ਅਤੇ ਗੁਰੂ ਸਾਹਿਬ ਦਾ ਅਕਾਲ ਪੁਰਖ ਵਿੱਚ ਅਤੁੱਟ ਵਿਸ਼ਵਾਸ ਅਤੇ ਚੜ੍ਹਦੀ ਕਲਾ ਦਾ ਬਿਆਨ ਹੈ।

ਇਸ ਚਿੱਠੀ ਦੇ ਦੋ ਭਾਗ ਹਨ, ਪਹਿਲੇ ਭਾਗ "ਮੰਗਲਾਚਰਨ" ਵਿਚ 12 ਸ਼ੇਅਰਾਂ ਵਿੱਚ ਅਕਾਲ ਪੁਰਖ ਦੀ ਉਪਮਾ ਦਾ ਗਾਇਨ ਹੈ ਅਤੇ ਦੂਜੇ ਹਿੱਸੇ "ਦਾਸਤਾਨ" ਵਿੱਚ ਸਾਰੀ ਉਹ ਵਿੱਥਿਆ ਲਿਖੀ ਹੈ। ਜਿਹੜੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਈ ਬੀਤੀ ਕਿ ਕਿਵੇਂ ਸਰਕਾਰੀ ਹਾਕਮਾਂ ਅਤੇ ਸੈਨਾਪਤੀਆਂ ਵਲੋਂ ਉਹਨਾਂ ਨਾਲ ਵਿਸ਼ਵਾਸ਼ਘਾਤ ਕੀਤਾ ਗਿਆ। ਜ਼ਫਰਨਾਮੇ ਦੇ ਅਰੰਭਕ ਸ਼ਬਦ ਇਸ ਪ੍ਰਕਾਰ ਹਨ :

**ਕਮਾਲਿ ਕਰਾਮਾਤ ਕਾਇਮ ਕਰੀਮ**

**ਰਜ਼ਾ ਬਖਸ਼ੋ ਰਾਜ਼ਿਕ ਰਿਹਾਕੁਲ ਰਹੀਮ॥1॥**

ਅਰਥਾਤ : ਹੇ ਅਕਾਲ ਪੁਰਖ! ਤੂੰ ਅਲੌਕਿਕ ਸ਼ਕਤੀਆਂ ਦਾ ਮਾਲਕ ਹੈਂ, ਹਮੇਸ਼ਾ ਕਾਇਮ ਰਹਿਣ ਵਾਲਾ ਹੈਂ ਅਤੇ ਖੁਸ਼ੀਆਂ ਬਖਸ਼ਣ ਵਾਲਾ ਕ੍ਰਿਪਾਲੂ (ਰਹੀਮ) ਹੈਂ, ਰਜ਼ਾ ਦਾਤਾ ਹੈਂ, ਰਹਿਮ ਕਰਨ ਵਾਲਾ ਭਾਵ ਬਖਸ਼ੰਦ ਹੈ।

ਅਗਲੇ ਹਿੱਸੇ "ਦਾਸਤਾਨ" ਵਿਚ ਸਾਰੀ ਵਿਥਿਆ ਫੁਰਮਾਉਂਦੇ ਹਨ ਕਿ ਐ ਸਹਿਨਸ਼ਾਹ ਵੇਖ! ਇਕੋ ਇਕ ਵਾਹਿਗਰੂ (ਅੱਲਾ) ਸਾਖੀ ਹੈ ਕਿ ਮੈਨੂੰ ਹੁਣ ਤੇਰੀਆਂ ਕਸਮਾਂ 'ਤੇ ਰਤਾ ਭਰ ਵੀ ਭਰੋਸਾ ਨਹੀਂ ਰਿਹਾ, ਜਿਸ ਦੇ ਵਜ਼ੀਰ, ਦੀਵਾਨ ਤੇ ਉੱਚ ਸੈਨਿਕ ਅਧਿਕਾਰੀ ਸਾਰੇ ਝੂਠ ਬੋਲਦੇ ਹੋਣ। ਜੇ ਕੋਈ ਆਦਮੀ ਤੇਰੀ ਕੁਰਾਨ ਦੀ ਸਹੁੰ ਉੱਤੇ ਵਿਸ਼ਵਾਸ ਕਰ ਲਵੇ ਤਾਂ ਉਹ ਅੰਤ ਨੂੰ ਖੁਆਰ ਹੀ ਹੋਵੇਗਾ। ਮੇਰੇ ਸਿਰ ਉੱਤੇ ਪ੍ਰਮੇਸ਼ਰ

ਦਾ ਸਾਇਆ ਹੈ, ਇਸ ਲਈ ਚਲਾਕੀਆਂ ਤੇ ਧੋਖੇ ਬਾਜ਼ੀਆਂ ਮੇਰਾ ਕੁਝ ਨਹੀਂ ਵਿਗਾੜ ਸਕਦੀਆਂ। ਜਿਸ ਤਰ੍ਹਾਂ ਸ਼ੇਰ ਦੀ ਸ਼ਰਨ ਲਿਆਂ ਭੇਡ, ਬਕਰੀ ਜਾਂ ਹਿਰਨ ਉਸ ਦੇ ਨੇੜਿਉਂ ਵੀ ਨਹੀਂ ਲੰਘ ਸਕਦੇ ਅਤੇ ਹੁਮਾਂ ਦੇ ਪਰਛਾਵੇ ਥੱਲੇ ਆਏ ਦਾ ਕੋਈ ਕਾਂ ਕੁਝ ਨਹੀਂ ਵਿਗਾੜ ਸਕਦਾ।

ਤੂੰ ਕੁਰਾਨ ਦੀ ਕਸਮ ਖਾ ਕੇ ਵੀ ਉਸ 'ਤੇ ਕਾਇਮ ਨਹੀਂ ਰਿਹਾ ਤੇ ਭੁੱਖੇ-ਭਾਣੇ ਚਾਲੀ ਆਦਮੀਆਂ ਉੱਤੇ ਦੱਸ ਲੱਖ ਫ਼ੌਜ ਦਾ ਅਚਨਚੇਤ ਹਮਲਾ ਕਰ ਦਿੱਤਾ। ਇਸ ਲਈ ਮੈਨੂੰ ਮਜ਼ਬੂਰਨ ਜੰਗ ਦੇ ਮੈਦਾਨ ਵਿਚ ਆਉਣਾ ਪਿਆ ਅਤੇ ਅਸਤਰ-ਸ਼ਸ਼ਤਰ ਵਰਤਣੇ ਪਏ। ਗੁਰੂ ਜੀ ਲਿਖਦੇ ਹਨ-

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।**
**ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ॥22॥**

ਅਰਥਾਤ : ਜਦੋਂ ਸ਼ਾਂਤੀ ਕਾਇਮ ਰੱਖਣ ਦੇ ਸਾਰੇ ਹੀਲੇ ਉਪਾਵ ਖ਼ਤਮ ਹੋ ਜਾਣ ਤਾਂ ਫਿਰ ਹੱਥ ਵਿਚ ਸ਼ਮਸ਼ੀਰ ਭਾਵ ਤਲਵਾਰ ਫੜ੍ਹਨਾ ਹੀ ਜਾਇਜ਼ ਹੁੰਦਾ ਹੈ।

ਗੁਰੂ ਜੀ ਅੱਗੇ ਇੱਕ ਸ਼ੇਅਰ ਵਿਚ ਕਹਿੰਦੇ ਹਨ ਮੈਂ ਤੇਰੀ ਕੁਰਾਨ ਦੀ ਕਸਮ 'ਤੇ ਕੀ ਭਰੋਸਾ ਕਰਾਂ, ਤੂੰ ਹੀ ਦੱਸ! ਉਸ ਲੜਾਈ ਨਾਲ ਮੇਰਾ ਕੀ ਵਾਸਤਾ ਸੀ। ਮੈਨੂੰ ਨਹੀਂ ਸੀ ਪਤਾ ਕਿ ਇਹ ਤੇਰੇ ਆਦਮੀ ਲੂੰਮੜ ਚਾਲ ਚੱਲਕੇ ਮਕਾਰੀ ਕਰਨਗੇ।

ਤੇਰੇ ਕਾਲੀ ਵਰਦੀ ਵਾਲੇ ਆਦਮੀ ਮੱਖੀਆਂ ਵਾਂਗ ਸਾਡੇ ਉੱਪਰ ਆ ਪਏ ਅਤੇ ਸ਼ੋਰੋ ਗੁਲ ਮਚਾਉਂਦੇ ਹੋਏ ਇਕ ਦਮ ਟੁੱਟ ਪਏ। ਇਨ੍ਹਾਂ ਦੇ ਫ਼ੌਜੀ ਜਰਨੈਲ ਨਾਹਰ ਖਾਨ ਵਰਗੇ ਸਾਹਮਣੇ ਆਏ ਅਤੇ ਫੌਰਨ ਹੀ ਮੇਰੇ ਤੀਰ ਦਾ ਸੁਆਦ ਚੱਖ ਕੇ ਗਰਕ ਹੋ ਗਏ। ਨਾਹਰ ਖਾਨ ਜੋ ਬਾਹਰ ਖੜੋਤਾ ਸ਼ੇਖੀਆਂ ਮਾਰਦਾ ਸੀ ਰਣਭੂਮੀ ਛੱਡ ਕੇ ਫ਼ਰਾਰ ਹੋ ਗਿਆ। ਇਕ ਹੋਰ ਪਠਾਣ ਤੇਜ਼ੀ ਨਾਲ ਲੜਨ ਲਈ ਅੱਗੇ ਆਇਆ ਅਤੇ ਬਹਾਦਰੀ ਨਾਲ ਬਹੁਤ ਸਾਰੇ ਹਮਲੇ ਕੀਤੇ, ਫੱਟ ਵੀ ਖਾਧੇ ਅਤੇ ਦੋ ਆਦਮੀ ਮਾਰ ਕੇ ਆਪ ਵੀ ਮਰ ਗਿਆ। ਮਰਦੂਦ ਖਾਨ ਵਰਗੇ ਇਤਨੇ ਡਰਪੋਕ ਸਨ ਕਿ ਦੀਵਾਰ ਪਿੱਛੇ ਛੁਪ ਕੇ ਆਪਣੇ ਆਪ ਨੂੰ ਬਚਾਉਂਦੇ ਰਹੇ ਨਹੀਂ ਤਾਂ ਇਕ ਤੀਰ ਉਸ ਨੂੰ ਵੀ ਬਖਸ਼ ਦਿੰਦਾ। ਵੈਸੇ ਚਾਲੀ ਆਦਮੀ ਲੱਖਾਂ ਦੇ ਸਾਹਮਣੇ ਕੀ ਬਹਾਦਰੀ ਦਿਖਾ ਸਕਦੇ ਸਨ? ਅੰਤ ਨੂੰ ਘੋਰ ਲੜਾਈ ਮਗਰੋਂ ਦਿਨ ਛੁਪ ਗਿਆ। ਲੜਾਈ ਬੰਦ ਹੋ ਗਈ, ਪਰ ਸਾਡਾ ਵਾਲ ਵੀ ਵਿੰਗਾ ਨਹੀਂ ਹੋਇਆ। ਗੁਰੂ ਜੀ ਔਰੰਗਜ਼ੇਬ ਨੂੰ ਮੁਖਾਤਿਬ ਕਰਕੇ ਕਹਿੰਦੇ ਹਨ ਕਿ ਨਾ ਤੂੰ ਦੀਨ ਈਮਾਨ 'ਤੇ ਕਾਇਮ ਹੈਂ ਅਤੇ ਨਾ ਹੀ ਸ਼ਰਾ ਸਰੀਅਤ ਦਾ ਪਾਬੰਦ ਹੈਂ, ਨਾ ਤੈਨੂੰ ਰੱਬ ਦੀ ਪਹਿਚਾਣ ਹੈਂ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਸਾਹਿਬ 'ਤੇ ਭਰੋਸਾ ਹੈ। ਹੁਣ ਤੂੰ ਭਾਵੇਂ ਸੌ ਕੁਰਾਨ ਦੀਆਂ ਕਸਮਾਂ ਖਾਵੇਂ, ਸਾਨੂੰ ਤੇਰੇ 'ਤੇ ਰਤਾ ਭਰ ਵੀ ਇਤਬਾਰ ਨਹੀਂ। ਜੇ ਤੇਰੀ ਨਜ਼ਰ ਮਾਲ-ਖਜ਼ਾਨਿਆਂ ਅਤੇ ਲਸ਼ਕਰਾਂ 'ਤੇ ਹੈ ਤਾਂ ਮੇਰੀ ਨਿਗਾਹ ਆਪਣੇ ਪ੍ਰਮਾਤਮਾ 'ਤੇ ਹੈ-

**ਤੇਰਾ ਮਰ ਨਜ਼ਰ ਹਸਤ ਲਸ਼ਕਰ-ਜ਼ਰ।**
**ਕਿ ਮਾਰਾ ਨਿਗਾਹ ਅਸਤ ਯਜ਼ਦਾ ਸ਼ੁਕਰ॥102॥**

ਐ ਔਰੰਗਜ਼ੇਬ, ਜੇ ਤੂੰ ਸਾਹਮਣੇ ਹੁੰਦਾ ਤਾਂ ਸਾਰੀ ਗੱਲ ਸੱਚੀ-ਸੁੱਚੀ ਸਪੱਸ਼ਟ ਹੋ ਜਾਂਦੀ। ਤੇਰਾ

ਲਿਖਿਆ ਹੋਇਆ ਪੱਤਰ ਤੇ ਕਾਜ਼ੀ ਰਾਹੀਂ ਜ਼ੁਬਾਨੀ ਸੁਨੇਹਾ ਮੈਨੂੰ ਪਹੁੰਚ ਗਿਆ ਹੈ। ਜੇ ਤੂੰ ਕਸਮਨਾਮਾ ਵੇਖਣਾ ਚਾਹੁੰਦਾ ਹੈਂ ਤਾਂ ਉਹ ਵੀ ਤੈਨੂੰ ਭੇਜ ਦਿੰਦੇ ਹਾਂ। ਪਰ ਜੇ ਤੂੰ ਆਹਮੋ ਸਾਹਮਣੇ ਹੋ ਜਾਵੇਂ ਤਾਂ ਸਾਰੀ ਗੱਲ ਸਾਫ਼ ਹੋ ਸਕਦੀ ਹੈ।

ਇਥੋਂ ਦੇ ਸਾਰੇ ਬਰਾੜ ਸਾਡੇ ਹੁਕਮ ਵਿਚ ਹਨ ਤੇ ਜੇ ਤੂੰ ਸਾਨੂੰ ਮਿਲਣਾ ਚਾਹਵੇਂ ਤਾਂ ਤੈਨੂੰ ਰਸਤੇ ਵਿਚ ਜਾਂ ਇਥੇ ਕੋਈ ਖਤਰਾ ਨਹੀਂ ਹੋਵੇਗਾ। ਤੂੰ ਪਾਤਿਸ਼ਾਹੀ ਦੀ ਗੱਦੀ 'ਤੇ ਬੈਠਾ ਹੈਂ ਤੇ ਲੋਕਾਂ ਦਾ ਸਰਦਾਰ ਹੈਂ। ਤੂੰ ਸੱਚ ਦਾ ਪੱਲਾ ਫੜ੍ਹ। ਬੇਖੌਫ਼ ਹੋ ਕੇ ਕਿਸੇ 'ਤੇ ਤਲਵਾਰ ਚਲਾ ਤੇ ਸਿਆਣਪ ਨਾਲ ਕੰਮ ਲੈ।ਐ ਔਰੰਗਜ਼ੇਬ! ਅਸੀਂ ਬੁੱਤ ਸ਼ਿਕਨ ਹਾਂ ਪਰ ਤੂੰ ਵੀ ਆਪਣੇ ਆਪ ਨੂੰ ਬੁੱਤ-ਸ਼ਿਕਨ ਕਹਿੰਦਾ ਏਂ। ਫਿਰ ਬੁੱਤ ਪ੍ਰਸਤ ਪਹਾੜੀ ਰਾਜਿਆਂ ਦੀਆਂ ਝੂਠੀਆਂ ਗੱਲਾਂ ਵਿੱਚ ਆ ਕੇ ਤੂੰ ਸਾਡੇ ਖ਼ੂਨ ਦਾ ਪਿਆਸਾ ਕਿਉਂ ਬਣਿਆ ਬੈਠਾ ਏਂ?

**ਮਨਮ ਕੁਸ਼ਤਹਅਮ ਦੋਹੀਆ ਪੁਰਫਿਤਨ।**
**ਕਿ ਆਂ ਕੁਤਪਸਤੰਦ ਮਨ ਬੁਤ-ਸ਼ਿਕਨ।**

ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ ਹਨ, ਅਜੇ ਤੇ ਕੁੰਡਲੀਦਾਰ ਭੁਜੰਗੀ (ਖਾਲਸਾ) ਬਾਕੀ ਹੈ। ਚੰਗਿਆੜੀਆਂ ਬੁਝਾਉਣ ਵਿਚ ਤੇਰੀ ਕੀ ਬਹਾਦਰੀ ਹੈ। ਜਦ ਕਿ ਤੂੰ ਇਕ ਪ੍ਰਚੰਡ ਜੁਆਲਾ ਨੂੰ ਹੋਰ ਭੜਕਾ ਰਿਹਾ ਹੈਂ। ਫਿਰਦੌਸੀ ਨੇ ਚੰਗਾ ਆਖਿਆ ਹੈ ਕਿ ਕਾਹਲੀ ਕਰਨਾ ਸ਼ੈਤਾਨ ਦਾ ਕੰਮ ਹੈ।

ਐ ਔਰੰਗਜ਼ੇਬ! ਤੂੰ ਗਾਫ਼ਲ ਨਾ ਹੋ, ਪ੍ਰਮਾਤਮਾ ਦੀ ਪਛਾਣ ਕਰ। ਜੋ ਸੱਚਾ ਪਾਤਿਸ਼ਾਹ ਹੈ, ਸਿਰਜਣਹਾਰ ਤੇ ਸਭ ਦਾ ਪਾਲਕ ਹੈ, ਬੇਪਰਵਾਹ ਹੈ ਅਤੇ ਸਾਨੂੰ ਸਿੱਧੇ ਰਸਤੇ ਪਾਉਣ ਵਾਲਾ ਹੈ। ਅਬਿਨਾਸ਼ੀ ਹੈ, ਉਹ ਜਨਮ-ਮਰਨ ਤੋਂ ਰਹਿਤ ਹੈ, ਅਭੰਗ ਤੇ ਅਟੁੱਟ ਹੈ। ਤਰ੍ਹਾਂ-ਤਰ੍ਹਾਂ ਦੀਆਂ ਖੁਸ਼ੀਆਂ ਦੇਣ ਵਾਲਾ ਹੈ :

**ਅਰੋਖੋ ਅਭੰਖੋ ਅਲੇਖੋ ਅਭੰਗ।**
**ਖੁਦਾਵੰਦ ਬਖਸ਼ੰਦ ਏ ਚੰਗ ਰੰਗ॥112॥**

ਗੁਰੂ ਸਾਹਿਬ ਦੀ ਇਸ ਚਿੱਠੀ ਦਾ ਅਸਰ ਔਰੰਗਜ਼ੇਬ 'ਤੇ ਇਹ ਹੋਇਆ ਕਿ ਉਸ ਨੇ ਮਹਿਸੂਸ ਕੀਤਾ ਕਿ ਸੱਚਮੁੱਚ ਹੀ ਇਕ ਖੁਦਾ ਪ੍ਰਸਤ ਫ਼ਕੀਰ 'ਤੇ ਉਸ ਵੱਲੋਂ ਬਹੁਤ ਵਾਧਾ ਹੋਇਆ ਹੈ। ਇਸ ਲਈ ਉਸ ਨੇ ਝੱਟ ਹੀ ਆਪਣੇ ਅਹਿਲਕਾਰਾਂ ਨੂੰ ਗੁਰੂ ਸਾਹਿਬ ਵੱਲ ਦ੍ਵੈਸ਼ ਭਾਵਨਾ ਕਰਨ ਤੋਂ ਵਰਜ ਦਿੱਤਾ। ਇਤਿਹਾਸ ਵਿਚ ਦਰਜ਼ ਹੈ ਕਿ ਇਸ ਲਿਖਤ ਦਾ ਔਰੰਗਜ਼ੇਬ 'ਤੇ ਇਤਨਾ ਅਸਰ ਹੋਇਆ ਕਿ ਇਸ ਦੇ ਗ਼ਮ ਵਿਚ ਛੇਤੀ ਹੀ ਉਸ ਦਾ ਦੇਹਾਂਤ ਹੋ ਗਿਆ।

ਇਹ ਉਤਸ਼ਾਹ ਭਰੀ ਚੜ੍ਹਦੀ ਕਲਾ ਦੀ ਚਿੱਠੀ ਸਦਾ ਹੀ ਅਗਮੀ ਸ਼ਕਤੀਆਂ ਨੂੰ ਤਾਕਤ ਬਖਸ਼ਦੀ ਰਹੇਗੀ। ਇਹ ਕਵਿਤਾ ਕ੍ਰਾਂਤੀਕਾਰੀ ਸ਼ਕਤੀ ਨੂੰ ਉਭਾਰਦੀ ਹੈ ਤੇ ਉਤਸ਼ਾਹ ਪ੍ਰਦਾਨ ਕਰਦੀ ਹੈ। ਇਹ ਨੇਕੀ ਤੇ ਸੱਚ ਦੀ ਜਿੱਤ ਵਿਚ ਅਟੁੱਟ ਵਿਸ਼ਵਾਸ਼ ਪ੍ਰਗਟ ਕਰਦੀ ਹੈ।

## ਅਭਿਆਸ

### ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਓ :

1. ਰਾਇ ਜੋਧ ਕਿਹੜੇ ਗੁਰੂ ਜੀ ਦਾ ਸੇਵਕ ਸੀ ?
2. ਮਾਲਵੇ ਦਾ ਇਲਾਕਾ ਕਿਹੜੇ ਲੋਕਾਂ ਦਾ ਗੜ੍ਹ ਹੈ ?
3. ਗੁਰੂ ਜੀ ਨੇ ਮਾਛੀਵਾੜੇ ਤੋਂ ਕਿਹੜੀ ਚਿੱਠੀ ਲਿਖੀ ?
4. ਗੁਰੂ ਜੀ ਨੇ ਦੀਨੇ ਪਿੰਡ ਤੋਂ ਕਿਹੜੀ ਚਿੱਠੀ ਲਿਖੀ ?
5. ਗੁਰੂ ਜੀ ਨੇ ਔਰੰਗਜ਼ੇਬ ਨੂੰ ਜ਼ਫਰਨਾਮੇ ਵਿੱਚ ਕੀ ਲਿਖਿਆ ?

### ਹੇਠ ਲਿਖੇ ਸ਼ਬਦ ਵਰਤ ਕੇ ਖਾਲੀ ਸਥਾਨ ਭਰੋ :

ਕਾਲੀ ਵਰਦੀ, ਰਣਭੂਮੀ, ਚਾਲੀ, ਕਸਮ, ਕੁਰਾਨ, ਸ਼ੇਖੀਆਂ, ਲੱਖਾਂ, ਫਰਾਰ, ਬਹਾਦਰੀ

1. ਮੈਂ ਤੇਰੀ.......... 'ਤੇ ਕੀ ਭਰੋਸਾ ਕਰਾਂ ।
2. ਤੇਰੇ....................ਵਾਲੇ ਆਦਮੀ......................ਵਾਂਗ ਸਾਡੇ ਉਪਰ ਆ ਪਏ।
3. ਨਾਹਰ ਖਾਨ ਜੋ ਬਾਹਰ ਬੈਠਾ...............ਮਾਰਦਾ ਸੀ................ਛੱਡ ਕੇ........ ਹੋ ਗਿਆ।
4. ਵੈਸੇ.....................ਆਦਮੀ....................ਸਾਹਮਣੇ ਕੀ..................ਦਿਖਾ ਸਕਦੇ ਸਨ?

### ਔਖੇ ਸ਼ਬਦ :

ਜ਼ਫਰਨਾਮਾ, ਚੜ੍ਹਦੀ ਕਲਾ, ਮੰਗਲਾਚਰਨ, ਸਾਖੀ ਹੋਣਾ, ਪ੍ਰਮੇਸ਼ਰ ਦਾ ਸਾਇਆ, ਲੂੰਬੜ ਚਾਲ ਚੱਲਣੀ, ਮਕਾਰੀ ਕਰਨੀ, ਸ਼ੇਖੀਆਂ ਮਾਰਨੀਆਂ, ਕਸਮਨਾਮਾ, ਕੁੰਡਲੀਦਾਰ ਭੁਜੰਗੀ।

# ਬਾਬਾ ਬੰਦਾ ਸਿੰਘ ਬਹਾਦਰ

ਸਿੱਖ ਇਤਿਹਾਸ ਅਨੇਕਾਂ ਸੂਰਬੀਰਾਂ, ਭਗਤਾਂ, ਦਾਨੀਆਂ ਤੇ ਸ਼ਹੀਦਾਂ ਦੇ ਅਸਚਰਜ ਕਾਰਨਾਮਿਆਂ ਨਾਲ ਭਰਿਆ ਪਿਆ ਹੈ। ਸਿੱਖ ਸੂਰਬੀਰਾਂ ਨੇ ਦੇਸ਼-ਕੌਮ ਲਈ ਹੱਸ-ਹੱਸ ਕੇ ਸ਼ਹੀਦੀਆਂ ਪਾਈਆਂ ਪਰ ਸਿੱਖੀ ਵੱਲੋਂ ਕਦੇ ਮੂੰਹ ਨਾ ਮੋੜਿਆ। ਸਿੱਖ ਇਤਿਹਾਸ ਦੀ ਐਸੀ ਹੀ ਇੱਕ ਮਹਾਨ ਹਸਤੀ ਸਨ- ਬਾਬਾ ਬੰਦਾ ਸਿੰਘ ਬਹਾਦਰ, ਜਿਨ੍ਹਾਂ ਨੇ ਖਾਲਸਾ ਪੰਥ ਨੂੰ ਔਕੜਾਂ ਭਰੇ ਸਮੇਂ ਵਿੱਚ ਯੋਗ ਅਗਵਾਈ ਦਿੱਤੀ। ਬਾਬਾ ਬੰਦਾ ਸਿੰਘ ਬਹਾਦਰ ਖਾਲਸਾ ਪੰਥ ਦੇ ਪਹਿਲੇ ਜਰਨੈਲ ਸਨ।

ਬਾਬਾ ਬੰਦਾ ਸਿੰਘ ਬਹਾਦਰ ਦਾ ਸਿੱਖ ਪੰਥ ਵਿੱਚ ਆਗਮਨ ਐਸੇ ਸਮੇਂ ਹੋਇਆ ਜਦੋਂ ਦੇਸ਼ ਦੇ ਹੁਕਮਰਾਨ ਸਿੱਖੀ ਦੇ ਨਾਮੋ-ਨਿਸ਼ਾਨ ਨੂੰ ਮਿਟਾਉਣ ਦੀ ਪੂਰੀ ਵਾਹ ਲਾ ਰਹੇ ਸਨ। ਪੱਤਾ-ਪੱਤਾ ਸਿੰਘਾਂ ਦਾ ਵੈਰੀ ਸੀ। ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਤੇ ਹੋਰ ਅਨੇਕਾਂ ਮਹਾਨ ਹਸਤੀਆਂ ਦੇ ਸ਼ਹੀਦੀ-ਲਹੂ ਨਾਲ ਇਤਿਹਾਸ ਦੇ ਵਰਕੇ ਰੰਗੇ ਹੋਏ ਸਨ। ਮੁਗਲ ਹਾਕਮਾਂ ਨੇ ਪੰਜਾਬ ਨੂੰ ਵਜ਼ੀਰ ਖ਼ਾਨ ਤੇ ਸ਼ਮਸ ਖ਼ਾਨ ਵਰਗੇ ਜ਼ਾਲਮਾਂ ਦੇ ਹੱਥ ਸੌਂਪ ਦਿੱਤਾ ਸੀ। ਸਿੱਖੀ ਅਜੇ ਵੀ ਗੁਰੂ ਕਿਰਪਾ ਨਾਲ ਕੰਡਿਆਲੇ ਰਾਹਾਂ 'ਤੇ ਚੜ੍ਹਦੀ ਕਲਾ ਵੱਲ ਜਾ ਰਹੀ ਸੀ। ਐਸੀ ਚੜ੍ਹਦੀ ਕਲਾ, ਸਿੰਘਾਂ ਦਾ ਵਧਣਾ-ਫੁੱਲਣਾ ਕੱਟੜ ਤੇ ਜਨੂੰਨੀ ਲੋਕਾਂ ਨੂੰ ਸਹਿਨ ਨਹੀਂ ਸੀ ਹੋ ਰਿਹਾ।

ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ 16 ਅਕਤੂਬਰ ਸੰਨ 1670 ਈਸਵੀ ਨੂੰ ਕਸ਼ਮੀਰ ਦੀ ਜੰਮੂ ਰਿਆਸਤ ਵਿੱਚ 'ਪੁਣਛ' ਜ਼ਿਲ੍ਹੇ ਦੇ ਰਾਜੌਰੀ ਪਿੰਡ ਵਿੱਚ ਹੋਇਆ। ਆਪ ਦੇ ਬਚਪਨ ਦਾ ਨਾਂ ਲਛਮਣ ਦੇਵ ਸੀ। ਰਾਜਪੂਤ ਪਿਤਾ ਰਾਮਦੇਵ ਜੀ ਦਾ ਬਹਾਦਰ ਪੁੱਤਰ ਉਸ ਮਾਹੌਲ ਵਿੱਚ ਪਲਿਆ, ਜਿੱਥੇ ਪੜ੍ਹਾਈ ਤੋਂ ਵੱਧ ਘੋੜ ਸਵਾਰੀ, ਤੀਰ ਅੰਦਾਜ਼ੀ, ਸ਼ਿਕਾਰ ਤੇ ਅਖਾੜੇ ਬਾਜੀ ਦੀ ਸਿਖਲਾਈ ਤੇ ਜ਼ੋਰ ਦਿੱਤਾ ਜਾਂਦਾ ਸੀ। ਲਛਮਣ ਦਾਸ ਇਨ੍ਹਾਂ ਜੰਗੀ ਕਰਤਬਾਂ ਵਿੱਚ ਨਿਪੁੰਨ ਹੋ ਗਿਆ। ਸਮੇਂ ਨੇ ਇੱਕ ਗੰਭੀਰ ਪਲਟਾ ਖਾਧਾ। ਨੌਜੁਆਨ ਲਛਮਣ ਦੇਵ ਨੇ ਅੱਲ੍ਹੜਪੁਣੇ ਵਿੱਚ ਇੱਕ ਹਿਰਨੀ ਦਾ ਸ਼ਿਕਾਰ ਕੀਤਾ। ਉਹ ਹਿਰਨੀ ਗਰਭਵਤੀ ਸੀ। ਤੀਰ ਲੱਗਣ ਸਾਰ ਹੀ ਉਸਦੇ ਪੇਟ ਵਿੱਚੋਂ ਦੋ ਬੱਚੇ ਨਿਕਲੇ ਤੇ ਲਛਮਣ ਦੇਵ ਦੀਆਂ ਅੱਖਾਂ ਸਾਹਮਣੇ ਹੀ ਤੜਪ ਤੜਪ ਕੇ ਮਰ ਗਏ। ਇਸ ਅਚਾਨਕ ਵਾਪਰੀ ਘਟਨਾ ਨੇ ਤਾਂ ਲਛਮਣ ਦੇਵ ਦੇ ਜੀਵਨ ਨੂੰ ਹੀ ਬਦਲ ਦਿੱਤਾ। ਸ਼ਸਤਰ ਤਿਆਗ ਦਿੱਤੇ, ਮਨ ਉਦਾਸ ਤੇ ਅਸ਼ਾਂਤ ਹੋ ਗਿਆ। ਉਹ ਮਾਨਸਿਕ ਸ਼ਾਂਤੀ ਦੀ ਤਲਾਸ਼ ਵਿੱਚ ਸਾਧੂ-ਸੰਤਾਂ ਦੀ ਤਲਾਸ਼ ਵਿੱਚ ਭਟਕਣ ਲਗਿਆ।

ਸ਼ਾਂਤੀ ਲਈ ਭਟਕਦੀ ਇਸੇ ਆਤਮਾ ਨੇ ਸਭ ਤੋਂ ਪਹਿਲਾਂ ਜੰਮੂ ਵਿੱਚ ਇੱਕ ਬੈਰਾਗੀ ਸਾਧੂ 'ਜਾਨਕੀ ਪ੍ਰਸ਼ਾਦ' ਦਾ ਸਹਾਰਾ ਲਿਆ ਤੇ ਆਪਣਾ ਨਾਂ 'ਮਾਧੋ ਦਾਸ' ਰੱਖ ਕੇ ਤਪ ਕਰਨ ਲੱਗਾ, ਪਰ ਮਨ ਅਸ਼ਾਂਤ ਹੀ ਰਿਹਾ। ਫਿਰ ਕਸੂਰ ਦੇ ਇਲਾਕੇ ਵਿੱਚ ਰਾਮਦਾਸ ਨਾਂ ਦੇ ਸਾਧੂ ਨੂੰ ਗੁਰੂ ਬਣਾਇਆ। ਇਸ ਵਾਰ ਫੇਰ ਟਿਕਾਅ ਤੇ ਸ਼ਾਂਤੀ ਨਾ ਮਿਲੀ। ਘੁੰਮਦੇ-ਘੁੰਮਾਉਂਦੇ ਦੱਖਣੀ ਭਾਰਤ ਵਿੱਚ 'ਪੰਚਵਟੀ' ਸਥਾਨ 'ਤੇ ਰਿੱਧੀਆਂ-ਸਿੱਧੀਆਂ ਤੇ ਤੰਤ੍ਰ ਵਿੱਦਿਆ ਦੇ ਜਾਣੂ ਯੋਗੀ "ਔਘੜ ਨਾਥ ਨਾਲ ਮੇਲ ਹੋਇਆ। ਤੰਤ੍ਰ ਵਿਦਿਆ ਜਾਨਣ ਲਈ ਇਸ ਦੇ ਡੇਰੇ ਜਾ ਕੇ ਉਸ ਦੀ ਬੜੀ ਸੇਵਾ ਕਰਕੇ ਪ੍ਰਸੰਨਤਾ ਪ੍ਰਾਪਤ ਕੀਤੀ। ਔਘੜ ਨਾਥ ਨੇ ਖੁਸ਼ ਹੋ ਕੇ ਯੋਗ ਮੱਤ ਦੇ ਕਈ

ਗੁੱਝੇ ਭੇਦ, ਰਿੱਧੀਆਂ-ਸਿੱਧੀਆਂ ਦੇ ਰਹੱਸ ਬਖਸ਼ ਦਿੱਤੇ। ਗੈਬੀ ਸ਼ਕਤੀਆਂ ਨਾਲ ਭਰਪੂਰ ਹੋ ਕੇ ਮਾਧੋਦਾਸ ਨੇ ਨਾਂਦੇੜ ਵਿਖੇ ਗੋਦਾਵਰੀ ਨਦੀ ਦੇ ਕੰਢੇ ਆਪਣਾ ਆਸ਼ਰਮ ਬਣਾ ਲਿਆ। ਹੁਣ ਉਹ ਲੋਕਾਂ ਦੀਆਂ ਆਸਾਂ-ਮੁਰਾਦਾਂ ਪੂਰੀਆਂ ਕਰਨ ਲੱਗਾ। ਹੌਲੀ-ਹੌਲੀ ਉਸ ਨੂੰ ਨਵੀਂ ਚੇਟਕ ਲੱਗ ਗਈ। ਉਹ ਦੂਰੋਂ ਆਏ ਸਾਧੂ-ਮਹਾਤਮਾ ਦਾ ਆਦਰ ਸਤਿਕਾਰ ਕਰਦਾ ਤੇ ਫਿਰ ਆਪਣੀਆਂ ਗੈਬੀ ਤੇ ਗੁਪਤ ਸ਼ਕਤੀਆਂ ਨਾਲ ਉਨ੍ਹਾਂ ਨੂੰ ਨੀਵਾਂ ਵਿਖਾ ਕੇ ਹੇਠੀ ਕਰਦਾ। ਇਸ ਗੱਲ ਦੀ ਚਰਚਾ ਦੂਰ-ਦੂਰ ਤੱਕ ਫੈਲ ਗਈ। ਉਧਰ ਗੁਰੂ ਗੋਬਿੰਦ ਸਿੰਘ ਜੀ ਦੱਖਣ ਵੱਲ ਜਾਂਦੇ ਜੈਪੁਰ ਦੇ ਰਾਹ ਤੇ ਦਾਦੂ ਦੁਆਰੇ ਦੇ ਮੁਖੀ ਸਾਧੂ ਜੀਤ ਰਾਮ ਨੂੰ ਮਿਲੇ। ਜੀਤ ਰਾਮ ਨੇ ਮਾਧੋ ਦਾਸ ਬਾਰੇ ਚਰਚਾ ਕੀਤੀ। ਗੁਰੂ ਜੀ ਨਾਂਦੇੜ ਵੱਲ ਤੁਰ ਪਏ। ਗੋਦਾਵਰੀ ਨਦੀ ਦੇ ਕੰਢੇ ਗੁਰੂ ਜੀ ਨੇ ਆਪਣੇ ਸਿੰਘਾਂ ਸਮੇਤ ਮਾਧੋ ਦਾਸ ਦੇ ਆਸ਼ਰਮ ਵਿੱਚ ਪ੍ਰਵੇਸ਼ ਕੀਤਾ ਤੇ ਉਸ ਦੇ ਗੈਬੀ ਸ਼ਕਤੀਆਂ ਵਾਲੇ ਪਲੰਘ ਤੇ ਬੈਠ ਗਏ। ਉਸ ਦੇ ਚੇਲਿਆਂ ਨੇ ਯਤਨ ਕੀਤਾ ਪਰ ਗੁਰੂ ਸਾਹਿਬ ਅਡੋਲ ਬੈਠੇ ਰਹੇ। ਚੇਲਿਆਂ ਨੇ ਝੱਟ ਮਾਧੋ ਦਾਸ ਨੂੰ ਖਬਰ ਦਿੱਤੀ। ਮਾਣ-ਮੱਤਿਆ ਮਾਧੋ ਦਾਸ ਉੱਡ ਕੇ ਡੇਰੇ ਪਹੁੰਚਿਆ ਤੇ ਆਪਣੀਆਂ ਸਾਰੀਆਂ ਸ਼ਕਤੀਆਂ ਗੁਰੂ ਸਾਹਿਬ ਉੱਤੇ ਲਾ ਦਿੱਤੀਆਂ। ਜਦੋਂ ਸਭ ਕੁਝ ਵਿਅਰਥ ਹੋ ਗਿਆ ਤਾਂ ਹਾਰ ਕੇ ਗੁਰੂ ਸਾਹਿਬ ਦੀ ਈਨ ਮੰਨ ਕੇ ਚਰਨਾਂ ਤੇ ਡਿੱਗ ਪਿਆ ਤੇ ਪੁੱਛਣ ਲੱਗਾ

ਮਾਧੋਦਾਸ : ਆਪ ਕੌਣ ਹੋ?

ਗੁਰੂ ਜੀ : ਉਹੀ ਜਿਸ ਨੂੰ ਤੂੰ ਜਾਣਦਾ ਹੈਂ।

ਮਾਧੋਦਾਸ : ਆਪ ਗੁਰੂ ਗੋਬਿੰਦ ਸਿੰਘ ਜੀ ਹੋ?

ਗੁਰੂ ਜੀ : ਹਾਂ।

ਮਾਧੋਦਾਸ : ਆਪ ਇੱਥੇ ਕਿਸ ਤਰ੍ਹਾਂ ਪਧਾਰੇ ਹੋ?

ਗੁਰੂ ਜੀ : ਮੈਂ ਤੈਨੂੰ ਆਪਣਾ ਸਿੰਘ ਸਜਾਉਣਾ ਹੈ।

ਮਾਧੋਦਾਸ : ਮੈਂ ਤਿਆਰ ਹਾਂ, ਮੈਂ ਆਪ ਦਾ ਬੰਦਾ ਹਾਂ, ਆਪ ਦਾ ਗੁਲਾਮ ਹਾਂ।

ਇੱਥੇ ਗੁਰੂ ਸਾਹਿਬ ਨੇ ਅੰਮ੍ਰਿਤ ਤਿਆਰ ਕਰਵਾ ਕੇ 3 ਸਤੰਬਰ 1708 ਈਸਵੀ ਨੂੰ ਮਾਧੋਦਾਸ ਨੂੰ ਸਿੰਘ ਸਜਾਇਆ ਤੇ 'ਗੁਰਬਖਸ਼ ਸਿੰਘ' ਨਾਂ ਦਿੱਤਾ। ਫਿਰ ਗੁਰੂ ਕੇ ਸਿੰਘਾਂ ਪਾਸੋਂ ਉਸ ਨੇ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਭਾਈ ਮਤੀ ਦਾਸ ਜੀ, ਭਾਈ ਸਤੀਦਾਸ ਜੀ, ਭਾਈ ਦਿਆਲਾ ਜੀ, ਸਾਹਿਬਜ਼ਾਦਿਆਂ ਦੀਆਂ ਅਸਹਿ ਅਤੇ ਅਕਹਿ ਸ਼ਹੀਦੀਆਂ ਬਾਰੇ ਸੁਣਿਆ। ਇਨ੍ਹਾਂ ਸ਼ਹਾਦਤਾਂ ਬਾਰੇ ਸੁਣਕੇ ਬਾਬਾ ਬੰਦਾ ਸਿੰਘ ਬਹਾਦਰ ਦਾ ਖ਼ੂਨ ਖੌਲ ਉੱਠਿਆ। ਉਸਦਾ ਹੱਥ ਤਲਵਾਰ ਤੇ ਜਾ ਪਿਆ 'ਤੇ ਇਹ ਪ੍ਰਣ ਕੀਤਾ ਕਿ ਮੈਂ ਜ਼ਾਲਮਾਂ ਤੋਂ ਇਨ੍ਹਾਂ ਸ਼ਹਾਦਤਾਂ ਦਾ ਬਦਲਾ ਲੈ ਕੇ ਰਹਾਂਗਾ।

ਗੁਰੂ ਜੀ ਨੇ ਹਾਲਾਤ ਨੂੰ ਵੇਖਦੇ ਹੋਏ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸਾ ਪੰਥ ਦਾ ਜਰਨੈਲ ਥਾਪ ਕੇ 'ਬਹਾਦਰ' ਦਾ ਖਿਤਾਬ ਦਿੱਤਾ ਤੇ ਪੰਜ ਸਿੰਘਾਂ (ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ, ਭਾਈ ਰਣ ਸਿੰਘ ਜੀ) ਦੀ ਅਗਵਾਈ ਹੇਠ ਪੰਜਾਬ ਵੱਲ ਤੋਰਿਆ। ਨਾਲ ਹੀ ਇੱਕ ਨਿਸ਼ਾਨ ਸਾਹਿਬ,

ਇੱਕ ਨਗਾਰਾ, ਹੁਕਮਨਾਮੇ ਤੇ ਪੰਜ ਤੀਰ ਬਖਸ਼ੇ, ਇਸ ਤੋਂ ਇਲਾਵਾ ਵੀਹ ਸਿੰਘ ਨਾਲ ਤੋਰੇ। ਬਾਬਾ ਬੰਦਾ ਸਿੰਘ ਬਹਾਦਰ ਬਿਖੜੇ ਰਾਹਾਂ ਤੋਂ ਹੁੰਦੇ ਹੋਏ ਇਕ ਸਾਲ ਦੇ ਸਫਰ ਮਗਰੋਂ ਦਿੱਲੀ ਪਹੁੰਚੇ। ਉਨ੍ਹਾਂ ਨੇ ਗੁਰੂ ਜੀ ਦੇ ਹੁਕਮਨਾਮੇ ਵੱਖ-ਵੱਖ ਥਾਵਾਂ 'ਤੇ ਭੇਜੇ। ਬੇਅੰਤ ਸਿੰਘਾਂ ਦੇ ਜੱਥੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਇਕੱਠੇ ਹੋਣ ਲੱਗੇ। ਉੱਧਰ ਸਿੰਘਾਂ ਨੂੰ ਵਜ਼ੀਰ ਖਾਨ ਵੱਲੋਂ ਗੁਰੂ ਜੀ 'ਤੇ ਕਰਵਾਏ ਕਾਤਿਲਾਨਾ ਹਮਲੇ ਦੀ ਖ਼ਬਰ ਵੀ ਮਿਲ ਗਈ ਸੀ। ਰੋਹ ਵਿੱਚ ਆਏ ਸਿੰਘ ਜ਼ੁਲਮ ਦੇ ਟਾਕਰੇ ਲਈ ਤਿਆਰ-ਬਰ-ਤਿਆਰ ਹੋ ਗਏ। ਉਨ੍ਹਾਂ ਨੇ ਮੁਕਾਬਲੇ ਲਈ ਬਾਰੂਦ-ਸਿੱਕਾ ਤੇ ਹਥਿਆਰ, ਘੋੜੇ ਖਰੀਦਣ ਲਈ ਘਰ-ਘਾਟ ਤੇ ਮਾਲ ਡੰਗਰ ਵੇਚ ਦਿੱਤੇ।

ਵਜ਼ੀਰ ਖ਼ਾਨ ਦੀਆਂ ਸਖ਼ਤੀਆਂ ਤੇ ਪਹਿਰੇ ਦੇ ਬਾਵਜੂਦ ਸੈਂਕੜੇ ਸਿੰਘਾਂ ਨੇ ਜੰਗੀ ਤਿਆਰੀ ਮੁਕੰਮਲ ਕਰ ਲਈ ਤੇ 500 ਮਰਜੀਵੜਿਆਂ ਦੇ ਜਥੇ ਨੇ ਸੋਨੀਪਤ 'ਤੇ ਹੱਲਾ ਬੋਲ ਦਿੱਤਾ। ਸੋਨੀਪਤ ਤੇ ਖਾਲਸਈ ਨਿਸ਼ਾਨ ਝੁੱਲਣ ਲੱਗੇ। ਸੋਨੀਪਤ ਦਾ ਫੌਜਦਾਰ ਦਿੱਲੀ ਨੱਸ ਗਿਆ। ਇਸ ਜਿੱਤ ਨੇ ਸਿੰਘਾਂ ਦੇ ਹੌਂਸਲੇ ਵਧਾ ਦਿੱਤੇ, ਉਥੇ ਮੁਗਲਾਂ ਵਿੱਚ ਦਹਿਸ਼ਤ ਭਰ ਦਿੱਤੀ। ਇਸ ਤੋਂ ਬਾਅਦ ਖਾਲਸਾ ਫੌਜ ਨੇ ਇਕ ਇਕ ਕਰਕੇ ਮੁਗਲਾਂ ਦੇ ਗੜ੍ਹਾਂ ਕੈਥਲ, ਸ਼ਾਹਬਾਦ, ਸਮਾਣਾ, ਘੁੜਾਮ ਨੂੰ ਜਿੱਤ ਲਿਆ। ਜਗਾਧਰੀ ਨੇੜੇ ਮੁਸਤਫਾਬਾਦ ਵਿੱਚ ਭਾਰੀ ਟਾਕਰਾ ਹੋਇਆ। ਸਢੌਰੇ ਦੇ ਨਵਾਬ ਨੂੰ ਵੀ ਸੋਧਿਆ ਕਿਉਂਕਿ ਉਸਨੇ ਗੁਰੂ ਗੋਬਿੰਦ ਸਿੰਘ ਜੀ ਦੇ ਮਿੱਤਰ ਪੀਰ ਬੁੱਧੂ ਸ਼ਾਹ ਨੂੰ ਸ਼ਹੀਦ ਕਰਾਇਆ ਸੀ। ਇਨ੍ਹਾਂ ਜਿੱਤਾਂ ਤੋਂ ਬਾਅਦ ਸਰਹਿੰਦ ਦੀ ਮੁਹਿੰਮ ਦੀ ਤਿਆਰੀ ਆਰੰਭੀ ਗਈ।

ਉਧਰ ਵਜ਼ੀਰ ਖ਼ਾਨ ਨੇ 20,000 ਦੀ ਫੌਜ ਟਾਕਰੇ ਲਈ ਭੇਜੀ। ਘੱਟ ਫੌਜ, ਘੱਟ ਅਸਲਾ ਤੇ ਘੱਟ ਘੋੜਿਆਂ ਦੇ ਬਾਵਜੂਦ ਸਿੰਘਾਂ ਨੇ ਸਮਰੱਥ ਗੁਰੂ ਦੀ ਓਟ ਲੈ ਕੇ 12 ਮਈ 1710 ਈਸਵੀ ਨੂੰ ਚੱਪੜ-ਚਿੜੀ ਦੇ ਮੈਦਾਨ ਵਿੱਚ ਮੋਰਚੇ ਸੰਭਾਲ ਲਏ ਤੇ ਜੰਗ ਸ਼ੁਰੂ ਹੋ ਗਈ। ਬਾਬਾ ਬੰਦਾ ਸਿੰਘ ਬਹਾਦਰ ਨੇ ਉੱਚੇ ਟਿੱਬੇ ਤੋਂ ਫੌਜ ਦਾ ਸੰਚਾਲਨ ਕੀਤਾ। ਭਾਵੇਂ ਇਸ ਜੰਗ ਵਿੱਚ ਸਿੰਘਾਂ ਦਾ ਕਾਫ਼ੀ ਜਾਨੀ-ਮਾਲੀ ਨੁਕਸਾਨ ਹੋਇਆ, ਪਰ ਸਿੰਘਾਂ ਨੇ ਸਰਹਿੰਦ ਨੂੰ ਫਤਹਿ ਕਰ ਲਿਆ। ਵਜ਼ੀਰ ਖਾਨ ਤੇ ਹੋਰ ਜਰਨੈਲ ਮਾਰੇ ਗਏ। ਸਰਹੰਦ ਨੂੰ ਲੁੱਟ ਕੇ ਮਿੱਟੀ ਦਾ ਢੇਰ ਬਣਾ ਦਿੱਤਾ ਗਿਆ। ਇੱਟ ਨਾਲ ਇੱਟ ਖੜਕਾ ਦਿੱਤੀ ਗਈ। 14 ਮਈ 1710 ਈਸਵੀ ਨੂੰ ਖਾਲਸਾ ਫੌਜ ਸਰਹੰਦ ਵਿੱਚ ਦਾਖਲ ਹੋਈ ਤੇ ਖਾਲਸਈ ਨਿਸ਼ਾਨ ਝੁਲਾਇਆ ਗਿਆ।

ਐਸਾ ਹਲੀਮੀ ਰਾਜ ਕਾਇਮ ਕੀਤਾ ਜਿਸ ਵਿੱਚ ਕਿਸੇ ਧਰਮ, ਜਾਤ ਤੇ ਹੈਸੀਅਤ ਦਾ ਭੇਦ ਭਾਵ ਨਹੀਂ ਸੀ। ਖਾਲਸਾ ਰਾਜ ਦੀ ਰਾਜਧਾਨੀ 'ਮੁਖਲਸਪੁਰ' ਨੂੰ ਬਣਾਇਆ ਤੇ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਤੇ ਮੋਹਰ ਜਾਰੀ ਕੀਤੀ ਗਈ।

ਗਰੀਬ ਕਿਸਾਨਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਵਾਪਸ ਕੀਤੀਆਂ ਗਈਆਂ। ਸੰਸਾਰ ਦੇ ਇਤਿਹਾਸ ਵਿੱਚ ਪਹਿਲੀ ਵਾਰ ਗਰੀਬ, ਪੱਛੜੇ ਤੇ ਨੀਵੀਆਂ ਜ਼ਾਤਾਂ ਦੇ ਲੋਕਾਂ ਨੇ ਮਾਣ ਨਾਲ ਜੀਉਣਾ ਸਿੱਖਿਆ।

ਸੰਨ 1708 ਈਸਵੀ ਤੋਂ ਲੈ ਕੇ 1716 ਈਸਵੀ ਤੱਕ ਅਨੇਕ ਮੁਗਲ ਇਲਾਕਿਆਂ ਨੂੰ ਜਿੱਤ ਕੇ ਜ਼ਾਲਮਾਂ ਨੂੰ ਸਜ਼ਾਵਾਂ ਦਿੱਤੀਆਂ। ਸੰਨ 1715 ਦੇ ਸਾਲ ਵਿੱਚ ਇਤਿਹਾਸ ਨੇ ਪਲਟਾ ਖਾਧਾ। ਮੁਗਲ ਜ਼ਾਲਮਾਂ ਨੂੰ ਸੋਧਦੇ-ਸੋਧਦੇ ਦੁਸ਼ਮਣ ਫੌਜ ਦਾ ਪੱਲੜਾ ਭਾਰੀ ਹੋ ਗਿਆ ਤੇ ਆਪ ਜੀ ਮਾਰਚ 1715 ਵਿੱਚ ਮੁਗਲਾਂ ਦਾ ਟਾਕਰਾ ਕਰਦੇ ਗੁਰਦਾਸ

ਨੰਗਲ ਦੀ ਗੜ੍ਹੀ ਵਿੱਚ ਘਿਰ ਗਏ। 25-30 ਹਜ਼ਾਰ ਦੀ ਮੁਗਲ ਫੌਜ ਨੇ ਗੜ੍ਹੀ ਦੇ ਦੁਆਲੇ ਏਨਾ ਸਖ਼ਤ ਪਹਿਰਾ ਲਾ ਦਿੱਤਾ ਕਿ ਗੜ੍ਹੀ ਦੇ ਅੰਦਰ ਅੰਨ-ਪਾਣੀ ਪਹੁੰਚਣਾ ਅਸੰਭਵ ਹੋ ਗਿਆ। ਛੇ ਮਹੀਨੇ ਦੇ ਸਖ਼ਤ ਪਹਿਰੇ ਨਾਲ ਰਸਦ-ਪਾਣੀ ਮੁੱਕ ਗਿਆ। ਸਿੰਘਾਂ ਨੇ ਘਾਹ, ਪੱਤੇ ਤੇ ਛਿੱਲੜ ਖਾ ਕੇ ਪੇਟ ਨੂੰ ਸਹਾਰਾ ਦਿੱਤਾ।

ਅੰਤ 7 ਦਿਸੰਬਰ 1715 ਈਸਵੀ ਨੂੰ ਸ਼ਾਹੀ ਫੌਜਾਂ ਨੇ ਹੱਲਾ ਕਰਕੇ ਗੜ੍ਹੀ ਤੇ ਕਬਜ਼ਾ ਕਰ ਲਿਆ। ਫੜੇ ਗਏ ਸਿੰਘਾਂ ਦੇ ਪੇਟ ਚਾਕ ਕੀਤੇ ਗਏ ਤਾਂ ਜੋ ਸ਼ਾਇਦ ਕਿਤੇ ਸੋਨੇ ਦੀਆਂ ਮੋਹਰਾਂ ਲੱਭ ਪੈਣ। ਬਾਕੀ ਸਿੰਘਾਂ ਨੂੰ ਪਹਿਲਾਂ ਲਾਹੌਰ ਤੇ ਫਿਰ ਦਿੱਲੀ ਵਿਖੇ ਜਲੂਸ ਦੀ ਸ਼ਕਲ ਵਿੱਚ ਲਿਆਂਦਾ ਗਿਆ। ਅੱਗੇ-ਅੱਗੇ ਕਤਲ ਕੀਤੇ ਸਿੰਘਾਂ ਦੇ ਸਿਰ ਨੇਜਿਆਂ ਤੇ ਟੰਗੇ ਹੋਏ ਸਨ। ਫਿਰ ਖੋਤਿਆਂ, ਊਠਾਂ 'ਤੇ ਸੰਗਲਾਂ ਨਾਲ ਨੂੜੇ ਹੋਏ ਸਿੰਘ ਸਨ। ਸਿੰਘਾਂ ਦੀ ਗਿਣਤੀ ਲਗਭਗ 740 ਸੀ। ਇਸ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦਾ ਚਾਰ ਸਾਲ ਦਾ ਪੁੱਤਰ ਭਾਈ ਅਜੈ ਸਿੰਘ ਤੇ ਪਤਨੀ ਸ਼ੀਲ ਕੌਰ ਵੀ ਸੀ।

ਇਹ ਜਲੂਸ 5 ਮਾਰਚ 1716 ਨੂੰ ਦਿੱਲੀ ਪਹੁੰਚਿਆ। ਹਰ ਰੋਜ਼ 100-100 ਸਿੰਘਾਂ ਦੇ ਜੱਥੇ ਨੂੰ ਕੋਤਵਾਲੀ ਦੇ ਸਾਹਮਣੇ ਬਣੇ ਚਬੂਤਰੇ ਤੇ ਲਿਆਂਦਾ ਜਾਂਦਾ। ਉਨ੍ਹਾਂ ਅੱਗੇ ਇਸਲਾਮ ਜਾਂ ਮੌਤ ਦੀ ਸ਼ਰਤ ਰੱਖੀ ਜਾਂਦੀ ਤੇ ਫਿਰ ਇਨਕਾਰ ਕਰਨ ਤੇ ਸਿਰ ਧੜ ਤੋਂ ਵੱਖ ਕਰ ਦਿੱਤਾ ਜਾਂਦਾ। ਧਰਤੀ 'ਤੇ ਹਰ ਪਾਸੇ ਧੜ, ਸਿਰ ਤੇ ਲਹੂ ਹੀ ਨਜ਼ਰ ਆਉਂਦਾ ਸੀ। ਇੱਕ ਮੁਸਲਿਮ ਲਿਖਾਰੀ 'ਮਿਰਜ਼ਾ ਮੁਹੰਮਦ' ਨੇ ਸਿੰਘਾਂ ਦੀ ਗੁਰੂ ਲਈ ਅਸੀਮ ਸ਼ਰਧਾ, ਧਰਮ ਲਈ ਪ੍ਰੇਮ, ਲੋਭ ਰਹਿਤ ਉੱਚਾ-ਸੁੱਚਾ ਆਚਰਨ ਤੇ ਨਿਰਭੈਤਾ ਵੇਖੀ ਤੇ ਅਸ਼-ਅਸ਼ ਕਰ ਉੱਠਿਆ। ਉਸ ਨੇ ਇਕ ਨਵੇਂ ਵਿਆਹੇ ਸਿੰਘ ਦੀ ਵਾਰਤਾ ਵੀ ਲਿਖੀ ਕਿ ਉਸ ਸਿੰਘ ਦੀ ਮਾਂ ਬਾਦਸ਼ਾਹ ਫਰਖਸ਼ੀਅਰ ਕੋਲ ਰਿਹਾਈ ਦੀ ਮੰਗ ਲੈ ਕੇ ਪੁੱਜੀ ਤੇ ਕਿਹਾ ਕਿ ਮੇਰਾ ਪੁੱਤਰ ਸਿੱਖ ਨਹੀਂ, ਇਹ ਤਾਂ ਐਵੇਂ ਫੜ੍ਹਿਆ ਗਿਆ ਹੈ। ਇਸ ਨੂੰ ਛੱਡ ਦਿੱਤਾ ਜਾਵੇ। ਪਰ ਉਸ ਸਿੱਖ ਬੱਚੇ ਨੇ ਕਿਹਾ ਕਿ ਇਹ ਔਰਤ ਝੂਠ ਬੋਲਦੀ ਹੈ। ਇਹ ਮੇਰੀ ਮਾਂ ਨਹੀਂ। ਮੈਂ ਤਾਂ ਸਿੰਘ ਹੀ ਹਾਂ। ਮੈਨੂੰ ਵੀ ਮੇਰੇ ਵੀਰਾਂ ਨਾਲ ਛੇਤੀ ਸ਼ਹੀਦ ਕਰੋ। ਲਿਖਾਰੀ ਖਾਫ਼ੀ ਖਾਨ ਵੀ ਇਸ ਘਟਨਾ ਦਾ ਜ਼ਿਕਰ ਕਰਦਾ ਲਿਖਦਾ ਹੈ ਕਿ ਸਿੱਖ ਕਦੇ ਵੀ ਮੌਤ ਤੋਂ ਡਰ ਕੇ ਝੁਕਦਾ ਨਹੀਂ, ਮੌਤ ਤੋਂ ਡਰ ਕੇ ਦੂਜੇ ਧਰਮ ਨੂੰ ਨਹੀਂ ਕਬੂਲਦਾ।

740 ਸਿੰਘਾਂ ਨੂੰ 7 ਦਿਨਾਂ ਵਿੱਚ ਕਤਲ ਕਰ ਦਿੱਤਾ ਗਿਆ। ਭਾਰਤ ਦੇ ਪ੍ਰਸਿੱਧ ਕਵੀ ਰਵਿੰਦਰ ਨਾਥ ਟੈਗੋਰ ਨੇ ਆਪਣੀ ਇਕ ਕਵਿਤਾ ਵਿੱਚ ਲਿਖਿਆ:

**ਸੱਤਾਂ ਦਿਹਾੜਿਆਂ ਵਿੱਚ ਅਨੇਕਾਂ ਨੇ ਦਿੱਤੇ ਪ੍ਰਾਣ,**
**ਬੰਦੇ ਦੀ ਗੋਦੀ ਵਿੱਚ ਦਿੱਤਾ ਉਸਦਾ ਬਾਲ,**
**ਆਖਿਆ ਆਪਣੇ ਹੱਥੀਂ ਕੱਢੋ ਇਸ ਦੀ ਜਾਨ,**
**ਕਿਸ਼ੋਰ ਅਵੱਸਥਾ, ਹੱਥ ਪੈਰ ਬੱਧੇ,**
**ਨਿੱਕਾ ਜਿਹਾ ਲਾਲ ਸੁੱਟਿਆ ਬੰਦੇ ਦੇ ਅੱਗੇ।**

ਬਾਬਾ ਬੰਦਾ ਸਿੰਘ ਬਹਾਦਰ ਨੂੰ ਡੁਲਾਉਣ ਲਈ ਉਸਦੇ ਬੱਚੇ ਦਾ ਕਲੇਜਾ ਕੱਢ ਕੇ ਉਸ ਦੇ ਮੂੰਹ ਵਿੱਚ ਪਾਇਆ

ਗਿਆ। ਪਰ ਬਾਬਾ ਜੀ ਨੇ ਸਾਰਾ ਕੁਝ ਜਰਿਆ ਤੇ ਇਸਲਾਮ ਕਬੂਲ ਕਰਨ ਤੋਂ ਨਾਂਹ ਕਰ ਦਿੱਤੀ।

ਹੁਣ ਬਾਕੀ ਦੇ ਮੁਖੀ ਸਿੰਘਾਂ ਭਾਈ ਬਾਜ ਸਿੰਘ, ਭਾਈ ਫਤਹਿ ਸਿੰਘ, ਭਾਈ ਆਈ ਸਿੰਘ, ਭਾਈ ਗੁਲਾਬ ਸਿੰਘ ਆਦਿ ਵੀਹ-ਪੰਝੀ ਸਿੰਘਾਂ ਨੂੰ ਲਾਲ ਕਿਲ੍ਹੇ ਤੋਂ ਲਿਆ ਕੇ ਬਾਬਾ ਬੰਦਾ ਸਿੰਘ ਬਹਾਦਰ ਸਮੇਤ ਕੁਤਬ ਮੀਨਾਰ ਕੋਲ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦੀ ਦਰਗਾਹ ਦੇ ਪਾਸ ਪਹੁੰਚਾਇਆ ਗਿਆ। ਹਰੇਕ ਸਿੰਘ ਨੂੰ ਬੇੜੀਆਂ ਵਿੱਚ ਜਕੜ ਕੇ ਜ਼ਮੀਨ 'ਤੇ ਬਿਠਾਇਆ ਗਿਆ ਅਤੇ ਇਸਲਾਮ ਜਾਂ ਮੌਤ ਦੀ ਸ਼ਰਤ ਵਿਚੋਂ ਇੱਕ ਨੂੰ ਕਬੂਲ ਕਰਨ ਲਈ ਕਿਹਾ ਗਿਆ। ਸਿੰਘਾਂ ਨੇ ਮੌਤ ਨੂੰ ਖੁਸ਼ੀ-ਖੁਸ਼ੀ ਕਬੂਲਿਆ।

ਫਿਰ ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਤਸੀਹੇ ਦੇਣੇ ਸ਼ੁਰੂ ਕੀਤੇ। ਜੱਲਾਦ ਨੇ ਇੱਕ-ਇੱਕ ਕਰਕੇ ਉਨ੍ਹਾਂ ਦੀ ਸੱਜੀ ਅੱਖ ਫਿਰ ਖੱਬੀ ਅੱਖ ਕੱਢੀ, ਫਿਰ ਦੋਵੇਂ ਪੈਰ ਤੇ ਹੱਥ ਕੱਟੇ। ਇਸ ਤੋਂ ਬਾਅਦ ਵੀ ਅਡੋਲ ਵੇਖ ਕੇ ਗਰਮ ਜਮੂਰਾਂ ਨਾਲ ਉਨ੍ਹਾਂ ਦਾ ਮਾਸ ਨੋਚਿਆ ਗਿਆ। ਅੰਤ ਨੂੰ ਬਾਬਾ ਬੰਦਾ ਸਿੰਘ ਬਹਾਦਰ ਅਸਹਿ ਤੇ ਅਕਹਿ ਜ਼ੁਲਮ ਸਹਾਰਦੇ ਹੋਏ ਸ਼ਹੀਦ ਹੋ ਗਏ। ਇਸ ਤਰ੍ਹਾਂ ਸਿੱਖੀ ਦੀ ਅਣਖ ਗੈਰਤ ਦੀ ਜੋਤ ਨੂੰ ਜਿਉਂਦਾ ਰੱਖਣ ਲਈ ਬਾਬਾ ਬੰਦਾ ਸਿੰਘ ਬਹਾਦਰ ਸਮੇਤ ਸਾਰੇ ਸਿੰਘਾਂ ਨੇ ਆਪਣੇ ਲਹੂ ਦਾ ਤੇਲ ਪਾਇਆ।

## ਅਭਿਆਸ

### ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਓ :

1. ਖਾਲਸਾ ਪੰਥ ਦੇ ਪਹਿਲੇ ਜਰਨੈਲ ਦਾ ਨਾਂ ਦੱਸੋ ?
2. ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਕਿੱਥੇ ਅਤੇ ਕਦੋਂ ਹੋਇਆ ? .
3. ਹਿਰਨੀ ਦਾ ਸ਼ਿਕਾਰ ਕਰਨ ਪਿੱਛੋਂ ਬੰਦਾ ਸਿੰਘ ਬਹਾਦਰ ਉਦਾਸ ਕਿਉਂ ਹੋਇਆ ?
4. ਬੰਦਾ ਸਿੰਘ ਬਹਾਦਰ ਗੁਰੂ ਜੀ ਦੇ ਚਰਨਾਂ 'ਤੇ ਕਿਉਂ ਡਿੱਗਿਆ ?
5. ਸਰਹੰਦ ਦੀ ਇੱਟ ਨਾਲ ਇੱਟ ਕਿਉਂ ਖੜਕਾਈ ਗਈ ?
6. ਬਾਬਾ ਬੰਦਾ ਸਿੰਘ ਬਹਾਦਰ ਸਮੇਂ ਖਾਲਸਾ ਰਾਜ ਦੀ ਰਾਜਧਾਨੀ ਕਿਹੜੀ ਸੀ ?
7. ਬਾਬਾ ਬੰਦਾ ਸਿੰਘ ਬਹਾਦਰ ਕਿਹੜੀ ਥਾਂ ਤੋਂ ਕਿਵੇਂ ਗ੍ਰਿਫਤਾਰ ਕੀਤਾ ਗਿਆ ?
8. ਕਤਲ ਹੋ ਰਹੇ ਸਿੰਘਾਂ ਵਿਚੋਂ ਇੱਕ ਨੌਜਵਾਨ ਬੱਚੇ ਨੇ ਕਿਉਂ ਕਿਹਾ ਕਿ ਇਹ ਮੇਰੀ ਮਾਂ ਨਹੀਂ ਹੈ ?
9. ਬਾਬਾ ਬੰਦਾ ਸਿੰਘ ਬਹਾਦਰ ਨੂੰ ਕਿਵੇਂ ਸ਼ਹੀਦ ਕੀਤਾ ਗਿਆ ?

### ਹੇਠ ਲਿਖੇ ਸ਼ਬਦ ਵਰਤ ਕੇ ਖਾਲੀ ਸਥਾਨ ਭਰੋ :

ਗੋਦਾਵਰੀ, ਪੇਟ, ਲਹੂ, ਅਗਵਾਈ, ਅਣਖ-ਗੈਰਤ, ਸਿੰਘਾਂ, ਸ਼ਹਾਦਤਾਂ, ਔਕੜਾਂ, ਆਸ਼ਰਮ, ਜ਼ਾਲਮਾਂ

1. ਬੰਦਾ ਸਿੰਘ ਬਹਾਦਰ ਨੇ ਖਾਲਸਾ ਪੰਥ ਨੂੰ............ ਭਰੇ ਸਮੇਂ ਵਿਚ ਯੋਗ.............ਦਿੱਤੀ।
2 ...........ਨਦੀ ਦੇ ਕੰਢੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ....... ...ਸਮੇਤ ਉਸਦੇ..........ਵਿਚ ਪ੍ਰਵੇਸ਼ ਕੀਤਾ।

3. ਮੈਂ....................ਤੋਂ ਇਨ੍ਹਾਂ....................ਦਾ ਬਦਲਾ ਲੈ ਕੇ ਰਹਾਂਗਾ।

4. ਫੜ੍ਹੇ ਗਏ ਸਿੰਘਾਂ ਦੇ....................ਚਾਕ ਕੀਤੇ ਗਏ।

5. ਸਿੱਖੀ ਦੀ......... ਦੀ ਜੋਤ ਨੂੰ ਜਿਊਂਦਾ ਰੱਖਣ ਲਈ ਸਿੰਘਾਂ ਨੇ ਆਪਣੇ ਲਹੂ ਦਾ ਤੇਲ ਪਾਇਆ।

**ਔਖੇ ਸ਼ਬਦਾਂ ਦੇ ਅਰਥ ਦੱਸ ਕੇ ਵਾਕ ਬਣਾਓ :**

ਅਸਚਰਜ

ਕੰਡਿਆਲੇ ਰਾਹ

ਜਨੂੰਨੀ ਲੋਕ

ਅੱਲੜਪੁਣਾ

ਰਹੱਸ

ਚੇਟਕ ਲੱਗਣੀ

ਖੂਨ ਖੌਲਣਾ

ਹਲੀਮੀ ਰਾਜ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਸੂਬਾ ਸੁਰਿੰਦਰ ਕੌਰ ਖਰਲ

ਪ੍ਰਕਾਸ਼ : ਮਾਘ ਸੁਦੀ ਪੰਚਮੀ (ਬਸੰਤ ਵਾਲੇ ਦਿਨ) ਸੰਮਤ 1872 (ਸੰਨ 1816)

ਪ੍ਰਕਾਸ਼ ਅਸਥਾਨ : ਪਿੰਡ ਰਾਈਆਂ (ਜ਼ਿਲਾ ਲੁਧਿਆਣਾ)

ਪਿਤਾ : ਸ. ਜੱਸਾ ਸਿੰਘ ਜੀ

ਮਾਤਾ : ਸੱਦਾ ਕੌਰ ਜੀ

ਮਹਿਲ : ਜੱਸਾਂ ਜੀ

ਸੰਤਾਨ : ਬੀਬੀ ਨੰਦਾਂ ਜੀ, ਬੀਬੀ ਦਇਆ ਕੌਰ ਜੀ

ਭਰਾ : ਭਾਈ ਬੁਧ ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ ਜੀ)

ਭੈਣਾਂ : ਬੀਬੀ ਰਾਮ ਕੌਰ ਜੀ, ਬੀਬੀ ਸਾਹਿਬ ਕੌਰ ਜੀ

ਗੱਦੀ ਨਸ਼ੀਨ : ਅੱਸੂ ਦੀ ਸੰਗ੍ਰਾਂਦ ਸੰਮਤ 1898 (ਸੰਨ 1841)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਿਰਤੀ ਬਚਪਨ ਤੋਂ ਹੀ ਭਜਨ-ਬਾਣੀ ਵੱਲ ਸੀ। ਆਪ ਬਹੁਤ ਘੱਟ ਬੋਲਦੇ ਅਤੇ ਸ਼ਾਂਤ-ਚਿੱਤ ਰਹਿੰਦੇ। ਆਪ ਖ਼ੁਦ ਵੀ ਇਕਾਗਰ-ਚਿਤ ਹੋ ਭਜਨ ਬੰਦਗੀ ਕਰਦੇ ਅਤੇ ਆਪਣੇ ਸਾਥੀਆਂ ਨੂੰ ਵੀ ਨਾਮ ਜਪਾਉਂਦੇ। ਆਪ ਰੱਸੀਆਂ ਲੈ ਕੇ ਉਨ੍ਹਾਂ ਨੂੰ ਗੰਢਾਂ ਮਾਰਦੇ ਅਤੇ ਮਾਲਾ ਬਣਾ ਕੇ ਆਪਣੇ ਸਾਥੀਆਂ ਨੂੰ ਨਾਮ ਸਿਮਰਨ ਕਰਨ ਲਈ ਦਿੰਦੇ।

ਸੰਨ 1837 (ਸੰਮਤ 1894) ਨੂੰ ਲਗਭਗ ਬਾਈ ਸਾਲ ਦੀ ਉਮਰ ਦੇ ਸੀ। ਸਤਿਗੁਰੂ ਰਾਮ ਜੀ ਨੂੰ ਉਨਾਂ ਦੇ ਭਣਵਈਏ ਕਾਬਲ ਸਿੰਘ ਨੇ ਆਪਣੇ ਨਾਲ ਲਿਜਾ ਕੇ, ਮਹਾਰਾਜਾ ਰਣਜੀਤ ਸਿੰਘ ਜੀ ਦੀ ਸਿੱਖ ਫੌਜ ਵਿਚ ਭਰਤੀ ਕਰਵਾ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਉਥੇ ਅੱਠ ਸਾਲ ਨੌਕਰੀ ਕੀਤੀ। ਫੌਜੀ ਨੌਕਰੀ ਕਰਦੇ ਸਮੇਂ ਵੀ ਆਪ ਜੀ ਦਾ ਬਹੁਤਾ ਧਿਆਨ ਭਜਨ-ਬੰਦਗੀ ਵੱਲ ਹੀ ਰਹਿੰਦਾ। ਆਪ ਆਪਣਾ ਲੰਗਰ-ਪਾਣੀ ਆਪ ਬਣਾਉਂਦੇ ਅਤੇ ਸੁੱਚ-ਸੋਧ ਅਤੇ ਪਵਿੱਤਰਤਾ ਰਖਦੇ। ਸਾਧ ਬਿਰਤੀ ਕਰਕੇ ਆਪ ਜੀ ਨੂੰ ਸਾਰੇ 'ਸੰਤ' ਜੀ ਆਖਦੇ। ਆਪ ਜੀ ਦੀ ਪ੍ਰੇਰਨਾ ਨਾਲ ਆਪ ਜੀ ਦੇ ਸਾਥੀ ਵੀ ਭਜਨ-ਬੰਦਗੀ ਵੱਲ ਖਿੱਚੇ ਗਏ। ਕੰਵਰ ਨੌਨਿਹਾਲ ਸਿੰਘ ਦੀ ਪਲਟਨ ਦੀ ਜਿਸ ਰਜਮੈਂਟ ਵਿਚ ਆਪ ਸਨ, ਉਸ ਦਾ ਨਾਂ ਆਪ ਜੀ ਕਰਕੇ 'ਭਗਤਾਂ ਵਾਲੀ ਰਜਮੈਂਟ' ਮਸ਼ਹੂਰ ਹੋ ਗਿਆ।

ਉਸ ਸਮੇਂ ਖਾਲਸਾ ਰਾਜ ਢਹਿੰਦੀ ਕਲਾ ਵਿਚ ਜਾ ਰਿਹਾ ਸੀ। ਖਾਲਸਾ ਫੌਜ ਵਿਚ ਆਪਸੀ ਖਿੱਚੋਤਾਣ ਤੇ ਮਾਰਕਾਟ ਸ਼ੁਰੂ ਹੋ ਗਈ ਸੀ। ਅੰਦਰੋਂ ਅੰਦਰ ਫੌਜ ਦਾ ਇਕ ਬਾ ਰਸੂਖ ਧੜਾ ਪੰਜਾਬ ਵੱਲ ਸ਼ਹਿ ਲਗਾਈ ਬੈਠਾ ਸੀ, ਬ੍ਰਿਟਿਸ਼ ਹਕੂਮਤ ਨਾਲ ਸੌਦੇਬਾਜ਼ੀ ਵਿਚ ਲਗਿਆ ਹੋਇਆ ਸੀ। ਸੰਨ 1839 (ਸੰਮਤ 1896) ਨੂੰ, ਮਹਾਰਾਜਾ ਰਣਜੀਤ ਸਿੰਘ ਦੇ ਚੜ੍ਹਾਈ ਕਰ ਜਾਣ ਉਪਰੰਤ ਰਾਜਤਖਤ 'ਤੇ ਬੈਠਣ ਲਈ ਗ੍ਰਹਿਯੁੱਧ ਸ਼ੁਰੂ ਹੋ ਗਿਆ। ਮਹਾਰਾਜੇ ਦੇ ਪਰਿਵਾਰ ਵਿਚ ਆਪੋ-ਧਾਪੀ ਪੈ ਗਈ। ਹਰ ਉੱਤਰਾਧਿਕਾਰੀ ਦਾ ਵਾਰੋ-ਵਾਰੀ ਕਤਲ

ਹੋਣ ਲੱਗਾ ਤੇ ਪੰਜ ਸਾਲ ਦੇ ਅਰਸੇ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਸਾਰਾ ਪਰਿਵਾਰ ਤਬਾਹ ਹੋ ਗਿਆ ਅਤੇ ਪੰਜਾਬ 'ਤੇ ਅੰਗ੍ਰੇਜ਼ ਹਾਕਮ ਕਾਬਜ਼ ਹੋ ਗਏ।

ਇਸੇ ਦਰਮਿਆਨ ਅੱਸੂ ਦੀ ਸੰਗ੍ਰਾਂਦ ਸੰਮਤ 1898 (ਸੰਨ 1841 ) ਨੂੰ, ਸਤਿਗੁਰੂ ਜੀ ਵਾਲੀ ਪਲਟਨ, ਕਿਸੇ ਸਰਕਾਰੀ ਕਾਰਜ ਲਈ ਪੇਸ਼ਾਵਰ ਵੱਲ ਗਈ। ਰਸਤੇ ਵਿਚ ਹਜਰੋਂ ਰੁਕਣ ਦਾ ਇਤਫਾਕ ਹੋਇਆ। ਗੁਰੂ ਬਾਲਕ ਸਿੰਘ ਜੀ ਦੀ ਮਹਿਮਾ ਸੁਣ ਕੇ, ਪਲਟਨ ਦੇ ਫੌਜੀ ਉਨਾਂ ਦੇ ਦਰਸ਼ਨ ਕਰਨ ਗਏ। ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਦਸ਼ਮੇਸ਼ ਜੀ ਦੀ ਦਿੱਤੀ ਹੋਈ ਗੁਰੂਤਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਪਣ ਕੀਤੀ। ਆਸਣ ਤੇ ਬਿਠਾ ਕੇ ਗੁਰਮੰਤਰ ਬਖ਼ਸ਼ਿਆ ਤੇ ਪੰਜ ਪੈਸੇ ਤੇ ਨਾਰੀਅਲ ਅੱਗੇ ਰੱਖ ਮੱਥਾ ਟੇਕਿਆ।

ਸੰਮਤ 1902 (ਸੰਨ 1845) ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੌਕਰੀ ਛੱਡ ਕੇ, ਸ੍ਰੀ ਭੈਣੀ ਸਾਹਿਬ ਆ ਗਏ। ਆਪ ਜੀ ਨੇ ਕੁਝ ਸਮਾਂ ਖੇਤੀ ਕੀਤੀ, ਫਿਰ ਦੁਕਾਨਦਾਰੀ ਵੀ ਕੀਤੀ। ਪਿਤਾ ਬਾਬਾ ਜੱਸਾ ਸਿੰਘ ਜੀ ਨਾਲ, ਵਿਹਾਰਕ ਸਹਾਇਤਾ ਕਰਦਿਆਂ ਆਪ ਜੀ ਦਾ ਬਹੁਤਾ ਸਮਾਂ ਭਜਨ ਬਾਣੀ ਵਿਚ ਬਤੀਤ ਹੁੰਦਾ। ਦੁਕਾਨ ਤੋਂ ਆਏ ਨਫ਼ੇ ਨਾਲ ਆਪ ਸੰਗਤ ਦੀ ਸੇਵਾ ਕਰਦੇ। ਆਪ ਜੀ ਦਾ ਜੱਸ ਸੁਣ ਕੇ ਦੂਰੋਂ-ਨੇੜਿਓਂ ਸੰਗਤ, ਦਰਸ਼ਨ ਕਰਨ ਆਉਣ ਲੱਗੀ।

ਸੰਮਤ 1914 ਦੀ ਵਿਸਾਖੀ ਵਾਲੇ ਦਿਨ (12 ਅਪ੍ਰੈਲ 1857) ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁਰਝਾ ਚੁੱਕੀ ਸਿੱਖੀ ਨੂੰ ਸੁਰਜੀਤ ਕਰਨ ਲਈ, ਸ੍ਰੀ ਭੈਣੀ ਸਾਹਿਬ ਵਿਖੇ, ਖੰਡੇ ਦਾ ਅੰਮ੍ਰਿਤ ਤਿਆਰ ਕਰਾ ਕੇ 'ਸੰਤ ਖਾਲਸਾ' ਦੀ ਸਿਰਜਣਾ ਕੀਤੀ। ਉਸ ਵੇਲੇ ਧਰਮ-ਪ੍ਰਚਾਰ ਤਾਂ ਉੱਕਾ ਹੀ ਖ਼ਤਮ ਹੋ ਚੁੱਕਾ ਸੀ, ਗੁਰਮੱਤ ਦੀ ਥਾਂ ਮਨਮੱਤ ਨੇ ਲੈ ਲਈ ਸੀ। ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਅਲਮਾਰੀਆਂ ਵਿਚ ਪਈਆਂ ਨੂੰ ਹੀ ਸਿਉਂਕ ਲੱਗ ਚੁੱਕੀ ਸੀ। ਸ੍ਰੀ ਸਤਿਗੁਰੂ ਜੀ ਨੇ ਥਾਂ-ਥਾਂ ਜਾ ਕੇ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਤਲਾਸ਼ ਕਰਕੇ, ਉਨ੍ਹਾਂ ਨੂੰ ਅਲਮਾਰੀਆਂ ਵਿਚੋਂ ਕਢਵਾ ਕੇ, ਮਿੱਟੀ ਘੱਟਾ ਝਾੜ, ਸਾਫ ਕਰ ਕੇ ਪ੍ਰਕਾਸ਼ ਕਰਵਾ ਕੇ ਸਿੱਖਾਂ ਨੂੰ ਪਾਠ ਕਰਨ ਲਾਇਆ। ਸਿੱਖਾਂ ਵਿਚੋਂ ਖ਼ਤਮ ਹੋ ਚੁੱਕੀ ਮਰਿਯਾਦਾ ਤੇ ਭਾਵਨਾ ਨੂੰ ਪੁਨਰ-ਜਨਮ ਦਿੱਤਾ।

ਸੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਦਸਮ-ਪਾਤਸ਼ਾਹ ਜੀ ਦੀ ਲੰਗਰ ਦੀ ਮਰਿਯਾਦਾ ਨੂੰ, ਸ੍ਰੀ ਹਜ਼ੂਰ ਸਾਹਿਬ ਤੋਂ, ਭਾਈ ਰਾਇ ਸਿੰਘ ਜੀ ਨੂੰ ਭੇਜ ਕੇ ਮੰਗਵਾਇਆ। ਸ੍ਰੀ ਸਤਿਗੁਰੂ ਜੀ ਨੇ ਹਵਨ ਕਰਨ ਦੀ ਮਹਾਨਤਾ ਵੀ ਦਰਸਾਈ।

ਸ੍ਰੀ ਸਤਿਗੁਰੂ ਜੀ ਨੇ ਲੋਕਾਂ ਨੂੰ ਗੁਰਮਤ ਵੱਲ ਲਾਉਣ ਲਈ ਪੰਜਾਬ ਵਿਚ ਥਾਂ-ਥਾਂ ਦੌਰ ਕੀਤੇ। ਬਾਣੀ ਪੜਨ ਅਤੇ ਨਾਮ ਸਿਮਰਨ ਕਰਨ ਲਈ ਲੋਕਾਂ ਨੂੰ ਪ੍ਰੇਰ ਕੇ, ਸ੍ਰੀ ਦਸਮੇਸ਼ ਜੀ ਦੀ ਅਲੋਪ ਹੋ ਰਹੀ ਸਿੱਖ ਮਰਿਯਾਦਾ ਨੂੰ ਪੁਨਰ-ਸੁਰਜੀਤ ਕੀਤਾ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਬਚਨਾਂ ਅਤੇ ਪ੍ਰਚਾਰ ਤੋਂ ਅਣਗਿਣਤ ਲੋਕ ਪ੍ਰਭਾਵਿਤ ਹੋਏ। ਆਪ ਜੀ ਦੇ ਤੇਜ-ਪ੍ਰਤਾਪ ਨਾਲ, ਜਿੱਧਰ ਜਾਂਦੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੱਜ ਜਾਂਦੇ। ਪਿੰਡਾਂ ਦੇ ਪਿੰਡ ਸਿੱਖ ਸੱਜ

ਗਏ। ਜਿਥੇ ਗੁਰਬਾਣੀ ਨੂੰ ਕੋਈ ਨਹੀਂ ਸੀ ਜਾਣਦਾ, ਉਥੇ ਦਿਨ ਰਾਤ ਬਾਣੀ ਦੀ ਧੁਨੀ ਗੂੰਜਣ ਲੱਗੀ।

ਸ੍ਰੀ ਸਤਿਗੁਰੂ ਜੀ ਦਾ ਜੱਸ ਸੁਣਕੇ, ਦੂਰੋਂ-ਦੂਰੋਂ ਲੋਕ ਦਰਸ਼ਨ ਕਰਨ ਆਉਣ ਲੱਗੇ। ਥੋੜ੍ਹੇ ਹੀ ਚਿਰ ਵਿਚ ਲੱਖਾਂ ਦੀ ਗਿਣਤੀ ਵਿਚ ਲੋਕ ਨਾਮਧਾਰੀ ਬਣ ਗਏ। ਸ੍ਰੀ ਸਤਿਗੁਰੂ ਜੀ ਨੇ ਲੋਕਾਂ ਨੂੰ ਮਾਸ, ਸ਼ਰਾਬ, ਚੋਰੀ, ਜਾਰੀ, ਝੂਠ, ਵਿਆਜ ਲੈਣ ਅਤੇ ਹੋਰ ਕਈ ਸਮਾਜਕ ਕੁਰੀਤੀਆਂ ਤੋਂ ਬਚਣ ਦਾ ਉਪਦੇਸ਼ ਦਿੱਤਾ। ਪਰਾਏ ਹੱਕ ਤੋਂ ਪ੍ਰਹੇਜ਼ ਕਰਨ ਅਤੇ ਵਿਹਾਰ ਸ਼ੁੱਧ ਰੱਖਣ ਲਈ ਆਖਿਆ। ਸਿੰਘਾਂ ਤੇ ਬੀਬੀਆਂ ਨੂੰ ਗੁਰਮੁਖੀ ਅੱਖਰ ਪੜ੍ਹਨ ਲਈ ਪ੍ਰੇਰਿਆ।

ਸਮਾਜਕ ਖੇਤਰ ਵਿਚ ਇਸਤਰੀ ਜਾਤੀ ਦੀ ਦਸ਼ਾ ਦੇ ਸੁਧਾਰ ਲਈ ਸਾਰਥਕ ਕਦਮ ਚੁੱਕ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਵੱਡਾ ਉਪਕਾਰ ਕੀਤਾ। ਜੰਮਦੀਆਂ ਕੁੜੀਆਂ ਨੂੰ ਮਾਰਨ, ਵੇਚਣ, ਵੱਟਾ ਕਰਨ ਤੇ ਬਾਲ-ਵਿਆਹ ਕਰਨ ਤੋਂ ਲੋਕਾਂ ਨੂੰ ਰੋਕਿਆ। ਸਤੀ ਪ੍ਰਥਾ ਨੂੰ ਬੰਦ ਕਰਨ ਅਤੇ ਵਿਧਵਾ-ਵਿਆਹ ਕਰਨ ਲਈ ਪ੍ਰੇਰਿਆ। ਇਸਤਰੀਆਂ ਨੂੰ ਘੁੰਡ ਕੱਢਣ ਅਤੇ ਉਸ ਸਮੇਂ ਦੇ ਪ੍ਰਚਲਤ ਹੋਰ ਫਜ਼ੂਲ ਰੀਤ-ਰਿਵਾਜ਼ ਕਰਨ ਤੋਂ ਵਰਜਿਆ। ਇਹ ਹੀ ਨਹੀਂ, ਸ੍ਰੀ ਸਤਿਗੁਰੂ ਜੀ ਨੇ ਸੰਮਤ 1920 (ਸੰਨ 1863) ਨੂੰ ਪਿੰਡ ਸਿਆੜ (ਜ਼ਿਲਾ ਲੁਧਿਆਣਾ) ਵਿਖੇ ਮਾਈਆਂ ਨੂੰ ਕਛਹਿਰੇ ਪਵਾ ਕੇ, ਅੰਮ੍ਰਿਤ ਛਕਾਇਆ। ਇਸੇ ਸਾਲ ਜੂਨ ਸੰਨ 1863 ਨੂੰ ਪਿੰਡ ਖੋਟੇ (ਜ਼ਿਲਾ ਫ਼ਿਰੋਜ਼ਪੁਰ) ਵਿਖੇ, ਹਵਨ ਕਰਕੇ, ਵੇਦੀ ਗੱਡ ਕੇ, ਲਾਵਾਂ ਪੜ੍ਹ ਕੇ ਛੇ ਅੰਤਰਜਾਤੀ ਜੋੜਿਆਂ ਦੇ ਵਿਆਹ ਕਰ ਕੇ, ਸ੍ਰੀ ਸਤਿਗੁਰੂ ਜੀ ਨੇ ਗੁਰਮਤ ਆਨੰਦ-ਕਾਰਜ ਕਰਨ ਦੀ ਮਰਿਯਾਦਾ ਆਰੰਭੀ।

ਰਾਜਨੀਤਕ ਪੱਖੋਂ, ਭਾਰਤ ਦੀ ਅਜ਼ਾਦੀ ਦੀ ਲੜਾਈ ਦਾ ਮੁੱਢ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਅੰਗਜ਼ ਸਰਕਾਰ ਵਿਰੁੱਧ ਨਾ-ਮਿਲਵਰਤਣ ਲਹਿਰ ਚਲਾ ਕੇ ਬੰਨ੍ਹਿਆ। ਅਜ਼ਾਦੀ ਦਾ ਇਹ ਅੰਦੋਲਨ ਪੂਰੀ ਤਰ੍ਹਾਂ ਅਹਿੰਸਕ ਸੀ। ਇਸ ਲਹਿਰ ਅਨੁਸਾਰ ਅੰਗ੍ਰੇਜ਼ੀ ਸਰਕਾਰ ਨੂੰ ਮਾਨਤਾ ਨਹੀਂ ਦਿੱਤੀ ਗਈ। ਸ੍ਰੀ ਸਤਿਗੁਰੂ ਜੀ ਨੇ ਹਰ ਵਿਦੇਸ਼ੀ ਚੀਜ਼ ਦਾ ਬਾਈਕਾਟ ਕਰਨ ਦਾ ਆਦੇਸ਼ ਦਿੱਤਾ, ਜੋ ਬੜੀ ਕਰੜਾਈ ਨਾਲ ਮੰਨਿਆ ਜਾਣ ਲੱਗਾ। ਅੰਗ੍ਰੇਜ਼ ਸਰਕਾਰ ਦੀ ਨੌਕਰੀ, ਉਨ੍ਹਾਂ ਦੇ ਚਲਾਏ ਸਕੂਲ, ਅਦਾਲਤਾਂ, ਸਾਰੀਆਂ ਵਿਦੇਸ਼ੀ ਵਸਤਾਂ ਦੇ ਬਾਈਕਾਟ ਦੇ ਨਾਲ-ਨਾਲ, ਰੇਲ, ਤਾਰ ਤੇ ਡਾਕ ਦਾ ਵੀ ਬਾਈਕਾਟ ਕੀਤਾ ਗਿਆ। ਨਾਮਧਾਰੀ ਸਿੱਖਾਂ ਨੇ ਚਿੱਠੀਆਂ, ਇਕ ਥਾਂ ਤੋਂ ਦੂਜੇ ਥਾਂ ਪਹੁੰਚਾਣ ਦਾ ਆਪਣਾ ਹੀ ਡਾਕ ਪ੍ਰਬੰਧ ਕੀਤਾ ਹੋਇਆ ਸੀ, ਜਿਸ ਨੂੰ ਅੰਗ੍ਰੇਜ਼ਾਂ ਨੇ ਆਪਣੇ ਰਿਕਾਰਡ ਵਿਚ 'ਕੂਕਾ ਪੋਸਟਲ ਸਰਵਸਿਜ਼' (ਡਾਕ-ਸੇਵਾ) ਦਾ ਨਾਂ ਦਿੱਤਾ।

ਪੰਜਾਬ ਦੇ ਵੱਖੋ ਵੱਖ ਜ਼ਿਲਿਆਂ ਵਿਚ ਧਰਮ-ਪ੍ਰਚਾਰ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 22 ਸੂਬੇ ਥਾਪੇ ਜਿਨਾਂ ਦਾ ਆਪਸ ਵਿਚ ਤਾਲ-ਮੇਲ ਰਹਿੰਦਾ ਸੀ, ਜਿਸ ਕਾਰਣ ਸਾਰੇ ਪ੍ਰਬੰਧ ਸੁਚਾਰੂ ਰੂਪ ਵਿਚ ਚਲਦੇ ਸਨ। ਮੁਕੱਦਮਿਆਂ ਦੇ ਫੈਸਲੇ ਵੀ ਸੂਬੇ ਹੀ ਕਰਿਆ ਕਰਦੇ ਸਨ।

ਇਸ ਪੂਰਨ ਸ੍ਵਦੇਸ਼ੀ ਦੇ ਪ੍ਰਚਾਰ ਨੇ ਅੰਗ੍ਰੇਜ਼ਾਂ ਲਈ ਸੰਕਟ ਖੜ੍ਹਾ ਕਰ ਦਿੱਤਾ। ਸਾਰੀਆਂ ਦੇਸ਼ ਭਗਤ ਪਾਰਟੀਆਂ ਨੇ ਨਾਮਧਾਰੀ ਅੰਦੋਲਨ ਤੋਂ ਪ੍ਰੇਰਨਾ ਲਈ। ਇਸ ਨਾ-ਮਿਲਵਰਤਣ ਦੇ ਸਿਧਾਂਤ ਨੂੰ ਕਰੀਬ 50 ਸਾਲ ਬਾਅਦ ਕਾਂਗਰਸ ਨੇ ਅਪਨਾਇਆ ਤੇ ਦੇਸ਼ ਨੂੰ ਅਜ਼ਾਦ ਕਰਾਉਣ ਦੇ ਮਨੋਰਥ ਵਿਚ ਸਫ਼ਲਤਾ ਪ੍ਰਾਪਤ ਕੀਤੀ।

ਸ੍ਰੀ ਸਤਿਗੁਰੂ ਜੀ ਦੇ ਦਿੱਤੇ ਇਸ ਸ਼ਕਤੀਸ਼ਾਲੀ ਹਥਿਆਰ ਨੂੰ ਵਰਤ ਕੇ ਬਾਅਦ ਵਿਚ ਅਫ਼ਰੀਕਾ ਦੇ ਕਈ ਦੇਸ਼ ਅਜ਼ਾਦ ਹੋਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਨੂੰ ਅਜ਼ਾਦ ਕਰਾਉਣ ਲਈ ਕਸ਼ਮੀਰ, ਨੇਪਾਲ, ਰੂਸ, ਅਫਗਾਨਿਸਤਾਨ ਆਦਿ ਵਿਦੇਸ਼ੀ ਹਾਕਮਾਂ ਨਾਲ ਵੀ ਕੌਮਾਂਤਰੀ ਸੰਬੰਧ ਬਣਾਏ।

ਸ੍ਰੀ ਨਗਰ ਦੀ ਰਿਪੋਰਟ ਅਨੁਸਾਰ, ਕਸ਼ਮੀਰ ਵਿਚ **'ਕੂਕਾ ਰੈਜ਼ਮੈਂਟ'** ਤਿਆਰ ਹੋ ਗਈ ਹੈ, ਜਿਸ ਵਿਚ ਦੋ ਸੌ ਤੋਂ ਵਧ ਕੂਕੇ ਭਰਤੀ ਹੋ ਗਏ ਹਨ।

ਸੰਨ 1870 ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਨਿਹੰਗ ਨੂੰ ਤੋਹਫੇ ਦੇ ਕੇ ਨੇਪਾਲ-ਨਰੇਸ਼ ਕੋਲ ਭੇਜਿਆ ਅਤੇ ਨੇਪਾਲ ਦੇ ਰਾਜੇ ਵਲੋਂ ਵੀ ਸ੍ਰੀ ਸਤਿਗੁਰੂ ਜੀ ਨੂੰ ਸੌਗਾਤਾਂ ਭੇਜੀਆਂ ਗਈਆਂ। ਨੇਪਾਲ ਦੀ ਖੁਫੀਆ ਰਿਪੋਰਟ ਅਨੁਸਾਰ-

**"ਏਥੋਂ ਦੇ ਰਾਣਾ ਜੰਗ ਬਹਾਦਰ ਨੇ ਦੱਸਿਆ ਹੈ ਕਿ ਕੂਕਿਆਂ ਦੀ ਗਿਣਤੀ 3,15,000 ਹੋ ਗਈ ਹੈ ਤੇ ਇਨਾਂ ਦਾ ਆਪਣੇ ਗੁਰੂ ਤੇ ਅਟੁੱਟ ਵਿਸ਼ਵਾਸ਼ ਹੈ।"**

ਰੂਸ ਨਾਲ ਸਬੰਧ ਜੋੜਨ ਲਈ ਸ੍ਰੀ ਸਤਿਗੁਰੂ ਜੀ ਦਾ ਇਕ ਸੂਬਾ ਗੁਰਚਰਨ ਸਿੰਘ ਕਈ ਵਾਰ ਰੂਸ ਗਿਆ ਅਤੇ ਉੱਥੇ ਉਸ ਦਾ ਸਰਕਾਰੀ ਤੌਰ 'ਤੇ ਸਨਮਾਨ ਕੀਤਾ ਜਾਂਦਾ ਰਿਹਾ। ਸੂਬਾ ਗੁਰਚਰਨ ਸਿੰਘ ਬਾਰੇ ਰਿਪੋਰਟ ਹੈ, **"ਉਹ ਕੂਕਿਆਂ ਦਾ ਸੂਬਾ ਹੈ ਅਤੇ ਆਪਣੇ ਮਰਨ ਤਕ ਜੋ ਅੰਗ੍ਰੇਜ਼ ਸਰਕਾਰ ਦਾ ਨੁਕਸਾਨ ਕਰ ਸਕਦਾ ਹੈ, ਕਰੇਗਾ।"**

ਫ਼ਾਰਸੀ ਤੇ ਪਸ਼ਤੋ ਦੇ ਵਿਦਵਾਨ ਬਾਬਾ ਬਿਸ਼ਨ ਸਿੰਘ ਨੇ ਅਫ਼ਗਾਨਿਸਤਾਨ ਵਿਚ ਕਾਬਲ ਕੰਧਾਰ ਜਾ ਕੇ ਨਾਮਧਾਰੀ ਮਿਸ਼ਨ ਦਾ ਪ੍ਰਚਾਰ ਕੀਤਾ ਅਤੇ ਅਫ਼ਗਾਨਿਸਤਾਨ ਦੇ ਅਮੀਰ ਸ਼ੇਰ ਅਲੀ ਨੂੰ ਮਿਲ ਕੇ ਭਾਰਤ ਨੂੰ ਅਜ਼ਾਦ ਕਰਾਉਣ ਦੀ ਮਦਦ ਮੰਗੀ। ਅਮੀਰ ਦੇ ਪੁੱਤਰ ਯਾਕੂਬ ਖਾਂ ਤੇ ਅਬਦੁਲ ਖਾਂ ਭਾਰਤ ਆਏ। ਉਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਅਤੇ ਵਿਚਾਰ-ਵਟਾਂਦਰਾ ਕੀਤਾ।

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਆਪਣੀ ਰਿਪੋਰਟ ਵਿਚ ਲਿਖਦਾ ਹੈ, **"ਕੂਕੇ ਬੜੇ ਜੋਸ਼ ਵਿਚ ਹਨ, ਉਨ੍ਹਾਂ ਪਾਸ ਵਿਦੇਸ਼ਾਂ ਤੋਂ ਬਹੁਤ ਲੋਕ ਆਉਂਦੇ ਹਨ। ਬਿਸ਼ਨ ਸਿੰਘ ਕੂਕੇ ਰਾਹੀਂ ਕਾਬਲ, ਬੁਖਾਰਾ ਅਤੇ ਰੂਸ ਨਾਲ ਇਨ੍ਹਾਂ ਦੇ ਵੱਡੇ ਸਬੰਧ ਹਨ।"**

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਦੇਸ਼ ਵਿਚ ਹੋਰ ਵੀ ਕਈ ਦੇਸ਼-ਭਗਤ ਪਾਰਟੀਆਂ ਸਨ, ਇਸ ਦੇ ਬਾਵਜੂਦ ਸਿਰਫ ਨਾਮਧਾਰੀਆਂ ਬਾਰੇ ਹੀ ਬ੍ਰਿਟਿਸ਼ ਸਰਕਾਰ ਦੇ ਰਿਕਾਰਡ ਵਿਚ ਇਹ ਗੱਲ ਲਿਖੀ ਗਈ-

**"ਕੂਕਾ ਕਦੇ ਅੰਗ੍ਰੇਜ਼ ਦਾ ਵਫਾਦਾਰ ਨਹੀਂ ਹੋ ਸਕਦਾ।**

ਦੇਸ਼-ਵਿਦੇਸ਼ਾਂ ਵਿੱਚ ਇਸ ਪ੍ਰਕਾਰ ਵੱਧਦੇ ਕੂਕਾ-ਅੰਦੋਲਨ ਦਾ ਪ੍ਰਭਾਵ ਅੰਗ੍ਰੇਜ਼ ਸਰਕਾਰ ਨੂੰ ਕਿਵੇਂ ਪ੍ਰਵਾਨ ਹੋ ਸਕਦਾ ਸੀ ? ਸੋ ਇਸ ਲਹਿਰ ਨੂੰ ਕੁਚਲਣ ਲਈ ਅੰਗ੍ਰੇਜ਼ਾਂ ਨੇ ਕੂਕਿਆਂ ਤੇ ਅਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ। ਸੰਨ

1871-72 ਦੇ ਜ਼ੁਲਮ ਇਤਨੇ ਸਖ਼ਤ ਸਨ ਕਿ ਕਈ ਅੰਗ੍ਰੇਜ਼ਾਂ ਦੇ ਦਿਲ ਵੀ ਕੰਬ ਗਏ। ਇਕ ਅੰਗ੍ਰੇਜ਼ ਸਰ ਹੈਨਰੀ ਕਾਟਨ ਨੇ ਆਪਣੀ ਜੀਵਨ-ਕਥਾ ਵਿਚ ਲਿਖਿਆ ਹੈ, "ਮੈਂ ਆਪਣੀ ਸਾਰੀ ਉਮਰ ਵਿਚ ਕਦੇ ਕੋਈ ਇਹੋ ਜਿਹਾ ਜ਼ੁਲਮ ਨਹੀਂ ਤੱਕਿਆ।" ਪ੍ਰੰਤੂ ਇਹ ਸਭ ਕੁਝ ਹੁੰਦਿਆਂ ਵੀ ਕੂਕਾ ਲਹਿਰ ਨਾ ਕੁਚਲੀ ਗਈ ਸਗੋਂ ਕੁਝ ਹੀ ਵਰਿਆਂ ਮਗਰੋਂ ਇਹ ਫਿਰ ਠਾਠਾਂ ਮਾਰਨ ਲਗ ਪਈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਜੂਨ, ਸੰਨ 1863 ਵਿਚ, ਖੋਟੇ ਵਿਖੇ ਅਨੰਦ-ਕਾਰਜ ਦੀ ਮਰਿਯਾਦਾ ਸ਼ੁਰੂ ਕੀਤੇ ਜਾਣ ਤੋਂ ਬਾਅਦ ਪੰਡਿਤਾਂ ਦੇ ਰੌਲਾ ਪਾਉਣ ਅਤੇ ਸਰਕਾਰੀ ਏਜੰਟਾਂ ਵਲੋਂ ਮਨਘੜਤ ਅਤੇ ਝੂਠੀਆਂ ਰਿਪੋਰਟਾਂ ਦੇ ਅਧਾਰ 'ਤੇ ਪੰਜਾਬ ਸਰਕਾਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੰਨ 1863 ਤੋਂ 1867 ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਨਜ਼ਰਬੰਦ ਰਖਿਆ ਤੇ ਥਾਂ-ਥਾਂ ਨਾਮਧਾਰੀਆਂ ਦੇ ਪ੍ਰਚਾਰ ਤੇ ਪਾਬੰਦੀ ਲਗਾ ਦਿੱਤੀ। ਸ੍ਰੀ ਸਤਿਗੁਰੂ ਜੀ ਨੇ ਪ੍ਰਚਾਰ ਦੀ ਲੋੜ ਅਨੁਭਵ ਕਰਦਿਆਂ ਪਹਿਲਾਂ ਪੰਜ ਸੂਬੇ ਨਿਯੁਕਤ ਕੀਤਾ। ਇਨ੍ਹਾਂ ਸੂਬਿਆਂ ਨੂੰ ਵੀ ਸਰਕਾਰ ਨੇ ਨਜ਼ਰਬੰਦ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਸਤਾਰਾਂ ਸੂਬੇ ਹੋਰ ਥਾਪ ਦਿੱਤੇ। ਪਾਬੰਦੀਆਂ ਦੇ ਬਾਵਜੂਦ ਸਾਰੇ ਸੂਬਿਆਂ ਨੇ ਬਹੁਤ ਸਿਆਣਪ ਨਾਲ ਕੰਮ ਕੀਤਾ, ਥਾਂ-ਥਾਂ ਜਾ ਕੇ ਪ੍ਰਚਾਰ ਕੀਤਾ। ਲੋਕ ਵੱਡੀ ਗਿਣਤੀ ਵਿਚ ਨਾਮਧਾਰੀ ਸਜ ਗਏ। ਸ੍ਰੀ ਸਤਿਗੁਰੂ ਜੀ ਨੇ ਦਸ ਸਾਲ ਵਿਚ ਸੱਤ ਲੱਖ ਨਾਮਧਾਰੀ ਬਣਾਏ। ਲੋਕਾਂ ਵਿਚ ਚੇਤਨਾ ਵਧਦੀ ਗਈ ਅਤੇ ਪੰਜਾਬ ਭਰ ਵਿਚ ਅੰਗ੍ਰੇਜ਼ੀ ਰਾਜ ਵਿਰੁੱਧ ਮਾਹੌਲ ਬਣ ਗਿਆ।

ਬ੍ਰਿਟਿਸ਼ ਸਰਕਾਰ ਨੇ ਇਕ ਹੋਰ ਕੋਝੀ ਚਾਲ ਚੱਲੀ। ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾ ਕੇ ਇਕ ਦੂਜੇ ਦੇ ਖਿਲਾਫ਼ ਕਰਨ ਲਈ ਅੰਮ੍ਰਿਤਸਰ, ਮਲੇਰਕੋਟਲਾ ਤੇ ਰਾਏਕੋਟ ਵਿਖੇ ਬੁੱਚੜਖ਼ਾਨੇ ਖੁਲਵਾ ਦਿੱਤੇ। ਗਊ-ਬੱਧ ਕਰਕੇ ਗਊ-ਮਾਸ ਵੇਚਿਆ ਹੀ ਨਹੀਂ ਜਾਣ ਲੱਗਾ, ਸਗੋਂ ਸਿੱਖਾਂ ਤੇ ਹਿੰਦੂਆਂ ਦੇ ਪੂਜਨੀਕ ਧਾਰਮਿਕ ਅਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲੱਗਾ। ਨਾਮਧਾਰੀ ਕਦੋਂ ਤੀਕ ਇਹ ਜ਼ੁਲਮ ਬਰਦਾਸ਼ਤ ਕਰ ਸਕਦੇ ਸਨ ?

ਸਭ ਤੋਂ ਪਹਿਲਾਂ 15 ਜੂਨ 1871 ਨੂੰ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਨਾ ਸਹਾਰਦਿਆਂ, ਨਾਮਧਾਰੀ ਸਿੰਘਾਂ ਨੇ ਸਰਕਾਰ ਵਲੋਂ ਖੋਲ੍ਹੇ ਬੁੱਚੜਖਾਨੇ 'ਤੇ ਹਮਲਾ ਕਰਕੇ ਮਾਰਕਾਟ ਕੀਤੀ। ਡੇਢ ਮਹੀਨਾ ਰੂਪੋਸ਼ ਰਹਿਣ ਉਪਰੰਤ ਅੰਮ੍ਰਿਤਸਰ ਦੀ ਘਟਨਾ ਨਾਲ ਸੰਬੰਧਤ ਸਿੱਖਾਂ ਨੇ, ਅੰਗ੍ਰੇਜ਼ਾਂ ਰਾਹੀਂ ਫੜ੍ਹੇ ਗਏ ਨਿਰਦੋਸ਼ ਵਿਅਕਤੀਆਂ ਨੂੰ ਛੁਡਾਉਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ, ਅਦਾਲਤ ਵਿਚ ਪੇਸ਼ ਹੋ ਕੇ ਇਕਬਾਲੀਆ ਬਿਆਨ ਦਿੱਤਾ। ਇਨ੍ਹਾਂ ਚਾਰ ਨਾਮਧਾਰੀ ਸਿੱਖਾਂ-ਲਹਿਣਾ ਸਿੰਘ, ਫਤਿਹ ਸਿੰਘ ਭਾਟੜਾ, ਹਾਕਮ ਸਿੰਘ ਪਟਵਾਰੀ ਅਤੇ ਬੀਹਲਾ ਸਿੰਘ ਨਾਰਲੀ ਨੂੰ ਅੰਮ੍ਰਿਤਸਰ ਦੇ ਰਾਮ ਬਾਗ ਕੋਲ ਇਕ ਬੋਹੜ ਥੱਲੇ 15 ਸਤੰਬਰ 1871 ਨੂੰ ਅੰਗ੍ਰੇਜ਼ਾਂ ਦੁਆਰਾ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ। ਇਹ ਸੂਰਬੀਰ ਸਿੰਘ ਰੇਸ਼ਮ ਦੇ ਰੱਸੇ ਆਪ ਆਪਣੇ ਗਲਾਂ 'ਚ ਪਾ ਕੇ ਫਾਂਸੀ 'ਤੇ ਲਟਕੇ

ਅੰਮ੍ਰਿਤਸਰ ਦੀ ਘਟਨਾ ਤੋਂ ਕਰੀਬ ਇਕ ਮਹੀਨਾ ਬਾਅਦ 15 ਜੁਲਾਈ 1871 ਨੂੰ ਇਹੋ ਜਿਹੀ ਹੀ ਘਟਨਾ ਰਾਏਕੋਟ, ਜ਼ਿਲਾ ਲੁਧਿਆਣਾ ਵਿਚ ਵਾਪਰੀ। ਰਾਏਕੋਟ ਸਾਕੇ ਨਾਲ ਸੰਬੰਧਤ, ਪਿੰਡ ਪਿੱਥੋ ਦੇ ਤਿੰਨ ਸਿੱਖਾਂ ਮੰਗਲ ਸਿੰਘ,

ਮਸਤਾਨ ਸਿੰਘ ਤੇ ਗੁਰਮੁਖ ਸਿੰਘ ਨੂੰ ਰਾਏਕੋਟ ਬੁੱਚੜਖਾਨੇ ਕੋਲ, 5 ਅਗਸਤ 1871 ਨੂੰ ਅੰਗਜ਼ਾਂ ਨੇ ਫਾਂਸੀ ਦੇ ਕੇ ਸ਼ਹੀਦ ਕੀਤਾ।

ਰਾਏਕੋਟ ਸਾਕੇ ਤਹਿਤ, ਦੋਸ਼ੀਆਂ ਨੂੰ ਉਕਸਾਉਣ ਦੇ ਦੋਸ਼ ਵਿਚ ਦੋ ਨਾਮਧਾਰੀ ਸਿੱਖਾਂ, ਸੂਬਾ ਗਿਆਨੀ ਰਤਨ ਸਿੰਘ ਤੇ ਸੰਤ ਰਤਨ ਸਿੰਘ ਨਾਈਵਾਲਾ ਨੂੰ ਲੁਧਿਆਣੇ ਸੈਂਟਰਲ ਜੇਲ੍ਹ ਦੇ ਸਾਹਮਣੇ ਇਕ ਵੱਡੇ ਬੋਹੜ ਥੱਲੇ 26 ਨਵੰਬਰ 1871 ਨੂੰ, ਲੋਕਾਂ 'ਚ ਤਹਿਸ਼ਤ ਪੈਦਾ ਕਰਨ ਲਈ ਫਾਂਸੀ ਦੇ ਦਿੱਤੀ ਗਈ। ਇਨ੍ਹਾਂ ਸਾਰੇ ਸਿੱਖਾਂ ਨੇ ਆਪ ਆਪਣੇ ਗਲਾਂ 'ਚ ਰੇਸ਼ਮ ਦੇ ਰੱਸੇ ਪਾਏ ਤੇ ਆਪ ਹੀ ਫਾਂਸੀ ਤੇ ਲਟਕੇ। ਬਹੁਤ ਸਾਰੇ ਸਿੱਖਾਂ ਨੂੰ ਫਾਂਸੀ ਦੀ ਸਜ਼ਾ ਹੋਈ। ਸ਼ਹੀਦ ਸਿੱਖਾਂ ਦੀਆਂ ਜ਼ਮੀਨ ਜਾਇਦਾਤਾਂ ਜਬਤ ਕਰ ਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਤੰਗ ਕੀਤਾ ਜਾਣ ਲੱਗਾ।

ਬ੍ਰਿਟਿਸ਼ ਸਰਕਾਰ ਨੇ ਦਮਨ ਚੱਕਰ ਦੀ ਇਸ ਨੀਤੀ ਅਧੀਨ, ਅਨੇਕਾਂ ਨਾਮਧਾਰੀ ਦੇਸ਼ ਭਗਤਾਂ ਨੂੰ ਅਨੇਕ ਪ੍ਰਕਾਰ ਦੇ ਤਸੀਹੇ ਦੇ ਕੇ ਅਤੇ ਸਮੁੰਦਰ ਵਿਚ ਡੋਬ ਕੇ ਸ਼ਹੀਦ ਕੀਤਾ ਗਿਆ। ਇਸ ਸਾਰੀ ਕਾਰਵਾਈ ਦੀ ਅੱਤ ਹੋਣ ਕਾਰਣ, ਮਲਰਕੋਟਲੇ ਦਾ ਉਹ ਸ਼ਹੀਦੀ ਸਾਕਾ ਵਾਪਰਿਆ, ਜਿਹੜਾ ਵਿਸ਼ਵ ਦੇ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੈ ਅਤੇ ਇਸੇ ਸਾਕੇ ਕਾਰਣ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗ੍ਰੇਜ਼ਾਂ ਨੇ ਪਹਿਲੋਂ ਨਜ਼ਰਬੰਦ ਕੀਤਾ ਅਤੇ ਫਿਰ ਜਲਾਵਤਨ ਕੀਤਾ।

ਅੰਗ੍ਰੇਜ਼ਾਂ ਦੀਆਂ ਸਖਤੀਆਂ ਅਤੇ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣੇ ਵਿਖੇ ਨਾਮਧਾਰੀ ਸਿੰਘਾਂ ਨੂੰ ਫਾਂਸੀ ਦਿੱਤੇ ਜਾਣ ਕਾਰਣ ਨਾਮਧਾਰੀ, ਅੰਗ੍ਰੇਜ਼ਾਂ ਵਿਰੁੱਧ ਪਹਿਲੋਂ ਹੀ ਬਹੁਤ ਭੜਕੇ ਹੋਏ ਸਨ। ਰਹਿੰਦੀ ਕਸਰ ਸ੍ਰੀ ਭੈਣੀ ਸਾਹਿਬ ਵਿਖੇ ਮਾਘੀ ਦੇ ਮੇਲੇ 'ਤੇ ਨੰਬਰਦਾਰ ਗੁਰਮੁਖ ਸਿੰਘ ਫਰਵਾਹੀ (ਰਿਆਸਤ ਮਲੇਕੋਟਲਾ) ਦੁਆਰਾ ਹੱਡ-ਬੀਤੀ ਦੁਖਦਾਈ ਘਟਨਾ ਸੁਨਾਉਣ ਨਾਲ ਪੂਰੀ ਹੋ ਗਈ। ਉਸਨੇ ਦੱਸਿਆ ਕਿ ਜਦ ਉਹ ਕਿਸੇ ਕੰਮ ਮਲੇਰਕੋਟਲੇ ਗਿਆ ਤਾਂ ਉਸ ਵੇਖਿਆ ਕਿ ਇਕ ਮੁਸਲਮਾਨ, ਇਕ ਕਮਜ਼ੋਰ ਜਿਹੇ ਬਲਦ 'ਤੇ ਮੂਲੀਆਂ ਦਾ ਕਾਫ਼ੀ ਬੋਝ ਲੱਦ ਕੇ ਲਿਜਾ ਰਿਹਾ ਸੀ ਅਤੇ ਉੱਪਰ ਆਪ ਵੀ ਬੈਠਾ ਸੀ। ਨੰਬਰਦਾਰ ਗੁਰਮੁਖ ਸਿੰਘ ਨੇ ਮੁਸਲਮਾਨ ਨੂੰ ਕਿਹਾ ਕਿ ਬਲਦ ਤੇ ਪਹਿਲਾਂ ਹੀ ਕਾਫੀ ਬੋਝ ਲੱਦਿਆ ਹੋਇਆ ਹੈ, ਉਪਰ ਤੂੰ ਆਪ ਵੀ ਬੈਠਾ ਹੈ। ਬਲਦ ਕਮਜ਼ੋਰ ਹੈ, ਚੰਗਾ ਹੋਵੇ ਜੇ ਤੂੰ ਆਪ ਥੱਲੇ ਉਤਰ ਕੇ ਪੈਦਲ ਚੱਲੇ। ਏਨੀ ਗੱਲ 'ਤੇ ਝਗੜਾ ਹੋ ਗਿਆ। ਦੋਹਾਂ ਨੂੰ ਕੋਤਵਾਲੀ ਲਿਜਾ ਕੇ ਪੇਸ਼ ਕੀਤਾ ਗਿਆ। ਮਲੇਰਕੋਟਲੇ ਦੇ ਮੁਸਲਮਾਨ ਕਾਜੀ 'ਤੇ ਨਿਆਂ ਪ੍ਰਬੰਧਕਾਂ ਨੇ ਪਹਿਲਾਂ ਤਾਂ ਗੁਰਮੁਖ ਸਿੰਘ ਨੂੰ ਹੀ ਬੁਰਾ-ਭਲਾ ਕਿਹਾ ਤੇ ਫਿਰ ਉਸ ਦੀਆਂ ਅੱਖਾਂ ਸਾਹਮਣੇ ਬਲਦ ਨੂੰ ਜਿਬਾਹ ਕੀਤਾ ਅਤੇ ਤੜਫ਼-ਤੜਫ਼ ਕੇ ਪ੍ਰਾਣ ਦਿੰਦੇ ਬਲਦ ਨੂੰ ਦੇਖਣ ਲਈ ਗੁਰਮੁਖ ਸਿੰਘ ਨੂੰ ਮਜ਼ਬੂਰ ਕੀਤਾ। ਨੰਬਰਦਾਰ ਗੁਰਮੁਖ ਸਿੰਘ ਪਾਸੋਂ ਏਨੀ ਗੱਲ ਸੁਣ ਕੇ ਸ੍ਰੀ ਭੈਣੀ ਸਾਹਿਬ ਵਿਖੇ ਮਸਤਾਨੇ ਸਿੱਖਾਂ ਦਾ ਜੱਥਾ ਰੋਹ ਵਿਚ ਆ ਗਿਆ ਅਤੇ ਉਹਨਾਂ ਨੇ ਮਲੇਰਕੋਟਲੇ ਤੇ ਧਾਵਾ ਬੋਲਣ ਦਾ ਪ੍ਰੋਗਰਾਮ ਬਣਾ ਲਿਆ। ਇਸ ਸ਼ਹੀਦੀ ਜੱਥੇ, ਜਿਸ ਦੇ ਮੋਢੀ ਪਿੰਡ ਸਕਰੌਦੀ ਜ਼ਿਲਾ ਸੰਗਰੂਰ ਦੇ ਹੀਰਾ ਸਿੰਘ ਗਰੇਵਾਲ ਤੇ ਲਹਿਣਾ ਸਿੰਘ ਗਰੇਵਾਲ ਸਨ, ਨੂੰ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੜਾਹ ਪ੍ਰਸ਼ਾਦ ਛਕਾ ਕੇ ਤੋਰਿਆ। ਇਸ ਮਲੇਰਕੋਟਲੇ ਕਾਂਡ ਵਿਚ, ਬੁੱਚੜਖ਼ਾਨੇ 'ਤੇ ਹਮਲਾ ਕਰ ਕੇ ਗਊਆਂ ਦੇ ਰੱਸੇ ਖੋਲ੍ਹਣ ਦੇ ਜ਼ੁਰਮ ਵਿਚ ਬਿਨਾਂ ਮੁਕੱਦਮਾ ਚਲਾਏ, 17-18 ਜਨਵਰੀ 1872 ਨੂੰ 65 ਨਾਮਧਾਰੀ ਸਿੱਖਾਂ ਨੂੰ ਮਲੇਰਕੋਟਲੇ ਦੇ ਰੱਕੜ ਵਿਚ ਤੋਪਾਂ ਨਾਲ ਸ਼ਹੀਦ ਕੀਤਾ ਗਿਆ ਅਤੇ ਇਕ ਬਾਲਕ

ਬਿਸ਼ਨ ਸਿੰਘ ਨੂੰ ਤਲਵਾਰ ਨਾਲ ਟੁਕੜੇ-ਟੁਕੜੇ ਕੀਤਾ ਗਿਆ।

17 ਜਨਵਰੀ 1872 ਨੂੰ ਕਮਿਸ਼ਨਰ ਟੀ.ਡੀ. ਫੋਰਸਿਥ ਨੇ ਸੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦੀ ਨਜ਼ਰਬੰਦੀ ਦਾ ਸਰਕਾਰੀ ਆਦੇਸ਼ ਦੇ ਦਿੱਤਾ। ਸ੍ਰੀ ਸਤਿਗੁਰੂ ਜੀ ਉਤੇ 1818 ਰੈਗੁਲੇਸ਼ਨ 111 ਲਾਗੂ ਕੀਤਾ ਗਿਆ। 18 ਜਨਵਰੀ, ਸਵੇਰੇ ਚਾਰ ਵਜੇ ਸ੍ਰੀ ਸਤਿਗੁਰੂ ਜੀ ਨੂੰ, ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਲੱਖਾ ਸਿੰਘ ਤੇ ਨਿੱਜੀ ਸੇਵਕ ਭਾਈ ਨਾਨੂੰ ਸਿੰਘ ਸਮੇਤ ਅਲਾਹਾਬਾਦ ਪ੍ਰਯਾਗ ਰਾਜ ਕਿਲ੍ਹੇ ਵਿਚ ਭੇਜ ਦਿੱਤਾ ਗਿਆ। ਇਥੋਂ ਬ੍ਰਿਟਿਸ਼ ਹਕੂਮਤ ਨੇ ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕਰ ਕੇ, ਭਾਈ ਨਾਨੂੰ ਸਿੰਘ ਸਮੇਤ 16 ਮਾਰਚ 1872 ਨੂੰ ਬਰਮਾ ਦੀ ਰਾਜਧਾਨੀ ਰੰਗੂਨ ਪਹੁੰਚਾ ਦਿਤਾ। ਅਤੀ ਸਖਤੀਆਂ ਹੋਣ ਦੇ ਬਾਵਜੂਦ ਕਈ ਸਿੱਖ ਬਰਮਾ ਪੁੱਜ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਉਨ੍ਹਾਂ ਵਲੋਂ ਭੇਜੇ ਗਏ ਹੁਕਮਨਾਮੇ ਭਾਰਤ ਲੈ ਕੇ ਆਉਂਦੇ ਰਹੇ।

ਰੰਗੂਨ ਵਿਖੇ ਸਿੱਖਾਂ ਦਾ ਆਉਣਾ-ਜਾਣਾ ਵੱਧ ਰਿਹਾ ਵੇਖ ਬ੍ਰਿਟਿਸ਼ ਹਕੂਮਤ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 'ਅਨੰਦਾ' ਨਾਮਕ ਸਮੁੰਦਰੀ ਜਹਾਜ਼ ਰਾਹੀਂ ਮਰਗੋਈ ਟਾਪੂ ਵਿਖੇ ਭੇਜ ਦਿੱਤਾ। ਇਥੇ ਆਪ ਕਰੀਬ ਸਾਢੇ ਅੱਠ ਸਾਲ ਰਹੇ ਅਤੇ ਇਕ ਦਿਨ ਅਚਾਨਕ ਆਪ ਅਲੋਪ ਹੋ ਗਏ ਤੇ ਅੰਗ੍ਰੇਜ਼ ਸਰਕਾਰ ਨੇ ਘਬਰਾ ਕੇ ਐਲਾਨ ਕਰ ਦਿਤਾ ਕਿ ਗੁਰੂ ਜੀ 29 ਨਵੰਬਰ 1885 ਨੂੰ ਡਾਇਰੀਆ ਦੀ ਬੀਮਾਰੀ ਨਾਲ ਸਰੀਰ ਛੱਡ ਗਏ ਹਨ। ਪਰ ਕੁਝ ਅਜਿਹੇ ਠੋਸ ਸਬੂਤ ਹਨ ਜਿਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਰਗੋਈ ਵਿਖੇ ਸਰੀਰ ਨਹੀਂ ਛੱਡਿਆ, ਸਗੋਂ ਮੌਕਾ ਪਾ ਕੇ ਕਿਤੇ ਅਗਿਆਤ ਜਗ੍ਹਾ ਚਲੇ ਗਏ ਹਨ। ਮਰਗੋਈ ਜੇਲ੍ਹ ਦੇ ਸਿਵਲ ਸਰਜਨ ਵਲੋਂ 2 ਦਸੰਬਰ 1885 ਦੀ ਰਿਪੋਰਟ ਵਿਚ ਦੱਸਿਆ ਗਿਆ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 29 ਨਵੰਬਰ ਨੂੰ 'ਡਾਇਰੀਆ' ਦੀ ਬੀਮਾਰੀ ਨਾਲ ਦੇਹਾਂਤ ਹੋ ਗਿਆ ਅਤੇ ਅਗਲੇ ਹੀ ਦਿਨ ਉਨ੍ਹਾਂ ਦਾ ਸਸਕਾਰ ਕਰ ਦਿੱਤਾ ਗਿਆ। ਇਹ ਖਬਰ 8 ਦਸੰਬਰ ਦੀ ਤਾਰ ਰਾਹੀਂ, ਭਾਰਤ ਸਰਕਾਰ ਨੂੰ ਵੀ ਭੇਜ ਦਿਤੀ ਗਈ। ਇਸ ਤੋਂ ਨੌਂ ਮਹੀਨੇ ਬਾਅਦ, ਬਰਮਾ ਦੇ ਚੀਫ ਕਮਿਸ਼ਨਰ, ਸਰ ਚਾਰਲਸ ਬਰਨਾਡ ਨੇ ਆਪਣੇ ਭਾਰਤੀ ਮਿੱਤਰ, ਸਰਦਾਰ ਅਤਰ ਸਿੰਘ ਭਦੌੜ ਨੂੰ ਆਪਣੇ ਪੱਤਰ ਵਿਚ ਲਿਖਿਆ, "(ਸਤਿਗੁਰੂ) ਰਾਮ ਸਿੰਘ, ਕੂਕਾ ਐਸੀ ਦੂਰ ਥਾਂ 'ਤੇ ਬਦਲਿਆ ਜਾ ਰਿਹਾ ਹੈ, ਜਿਥੋਂ (ਕੂਕਿਆਂ ਦਾ) ਉਨ੍ਹਾਂ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ। ਇਹ ਪੱਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਵਿਚ 29 ਨਵੰਬਰ 1885 ਨੂੰ ਚੜ੍ਹਾਈ ਕਰ ਜਾਣ ਦੀ ਖਬਰ ਨੂੰ ਝੂਠਾ ਸਿੱਧ ਕਰਦਾ ਹੈ।

ਇਸ ਸੰਨ 1885 ਦੀ ਬਰਮਾ ਦੀ ਜੇਲ੍ਹ ਰਿਪੋਰਟ ਦੀ ਸਟੇਟਮੈਂਟ ਦੇ **Appendix No. XVI Vital** ਵਿੱਚ ਸਾਲ, 1885 ਵਿਚ ਬਰਮਾ ਜੇਲ੍ਹ ਵਿਚ ਕਿਸੇ ਵੀ ਕੈਦੀ ਦਾ 'ਡਾਇਰੀਆ' ਨਾਲ ਗੁਜਰ ਜਾਣ ਦਾ ਕੋਈ ਜ਼ਿਕਰ ਨਹੀਂ ਹੈ।

ਮਰਗੋਈ ਜੇਲ੍ਹ ਦਾ ਸਿਵਲ ਸਰਜਨ ਆਪਣੀ 2 ਦਸੰਬਰ 1885 ਦੀ ਰਿਪੋਰਟ ਵਿਚ ਲਿਖਦਾ ਹੈ-(ਸਤਿਗੁਰੂ ਜੀ ਦਾ) ਸਸਕਾਰ ਅਤੇ ਅਸਥੀਆਂ ਦਾ ਨਦੀ ਵਿਚ ਜਲ-ਪਰਵਾਹ ਚੁਪਚਾਪ ਢੰਗ ਨਾਲ ਕੀਤਾ ਗਿਆ। ਬਰਮਾ ਜੇਲ੍ਹ ਵਿਚ ਹੋਰ ਵੀ ਕਈ ਰਾਜਸੀ ਕੈਦੀਆਂ ਦੀ ਮੌਤ ਹੁੰਦੀ ਰਹੀ ਸੀ, ਪਰ ਕਿਸੇ ਦੇ ਸਸਕਾਰ ਵੇਲੇ ਇਸ ਤਰਾਂ ਦੀ 'ਚੁੱਪ' ਨਹੀਂ ਸੀ ਵਰਤੀ ਗਈ। ਅਸਲ ਵਿਚ ਸੀ ਸਤਿਗੁਰੂ ਜੀ ਦੇ ਦੇਹਾਂਤ ਦੀ ਖਬਰ ਹੀ ਝੂਠੀ ਸੀ।

ਸੰਨ 1891 ਦੀ ਮਰਦੁਮ ਸ਼ੁਮਾਰੀ ਦੀ ਰਿਪੋਰਟ (Census Report-1891, Volume XIX, Part-I by E.D. Maclegan) ਦੇ ਪੰਨਾ ਨੰ: 170 ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦੇਹਾਂਤ ਮਰਗੋਈ ਦੀ ਬਜਾਏ ਰੰਗੂਨ ਵਿਖੇ "1887 ਜਾਂ 1888 ਦਰਜ ਹੈ। ਅਸਲ ਗੱਲ ਤਾਂ ਇਹ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾ 1885 ਜਾਂ 1887-88 ਵਿਚ ਹੀ ਸਰੀਰ ਛੱਡਿਆ ਹੈ, ਉਹ ਤਾਂ ਬ੍ਰਿਟਿਸ਼ ਸਰਕਾਰ ਦੇ ਅੱਖੀਂ ਘੱਟਾ ਪਾ ਕੇ ਆਪਣੀ ਰੂਹਾਨੀ ਤਾਕਤ ਰਾਹੀਂ ਇਨਾਂ ਦੇ ਅਧਿਕਾਰ ਖੇਤਰ ਤੋਂ ਬਾਹਰ ਹੋ ਕੇ ਕਿਸੇ ਅਗਿਆਤ ਜਗ੍ਹਾ ਚਲੇ ਗਏ ਸਨ। ਬ੍ਰਿਟਿਸ਼ ਸਰਕਾਰ ਨੇ ਉਨ੍ਹਾਂ ਬਾਰੇ ਨਾ ਪਤਾ ਲੱਗਣ ਕਾਰਨ, ਕੁਝ ਜਾਣ ਬੁੱਝ ਕੇ ਵੀ ਲੋਕਾਂ ਅਤੇ ਨਾਮਧਾਰੀਆਂ ਵੱਲੋਂ ਸੱਚੇ ਹੋਣ ਕਾਰਨ, ਇਹ ਛੜਯੰਤਰ ਰਚਿਆ ਸੀ। ਨਾਮਧਾਰੀ ਅਕੀਦੇ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਾਂ ਅਜੇ ਜ਼ਿੰਦਾ ਹਨ।

ਮਹਾਰਾਣੀ ਵਿਕਟੋਰੀਆ ਦੀ ਤਾਜਪੋਸ਼ੀ ਦੇ 50 ਸਾਲ ਪੂਰੇ ਹੋਣ ਦੀ ਖੁਸ਼ੀ ਵਿਚ ਸਾਰੇ ਸੰਸਾਰ ਵਿਚ 'ਗੋਲਡਨ ਜੁਬਲੀ ਜਸ਼ਨ' ਮਨਾਏ ਗਏ ਅਤੇ ਬਹੁਤ ਸਾਰੇ ਕੈਦੀ ਰਿਹਾ ਕੀਤੇ ਗਏ। ਸੰਨ 1885 ਵਿਚ ਸੂਬਾ ਕਾਹਨ ਸਿੰਘ ਚਨਾਰ ਦੇ ਕਿਲ੍ਹੇ 'ਚੋਂ ਰਿਹਾ ਹੋ ਕੇ ਪੰਜਾਬ ਵਾਪਸ ਆ ਗਏ। ਪੰਜਾਬ ਦੀ ਖੁਫ਼ੀਆ ਰਿਪੋਰਟ ਵਿੱਚ ਦਰਜ ਹੈ ਕਿ ਸੂਬਾ ਕਾਹਨ ਸਿੰਘ ਨੇ ਕੂਕਿਆਂ ਨੂੰ ਦੱਸਿਆ ਕਿ- "ਗੁਰੂ ਰਾਮ ਸਿੰਘ ਜਿਉਂਦੇ ਹਨ ਅਤੇ ਛੇਤੀ ਹੀ ਪਰਤਣਗੇ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿਚ ਗੁਜ਼ਰ ਜਾਣ ਦੀ ਸਰਕਾਰੀ ਖਬਰ ਤੋਂ ਬਾਅਦ, ਸਰਕਾਰ ਵਲੋਂ, ਉਨ੍ਹਾਂ ਦੇ ਜਿਹੜੇ ਕੱਪੜੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਵਾਪਸ ਕੀਤੇ ਗਏ, ਉਹ ਇਤਨੇ ਭੀੜੇ ਅਤੇ ਛੋਟੇ ਸਨ ਕਿ ਉਨ੍ਹਾਂ ਨੇ ਵੇਖਦਿਆਂ ਹੀ, ਇਸ ਸਰਕਾਰੀ ਖਬਰ ਤੇ ਯਕੀਨ ਕਰਨੋਂ ਨਾਂਹ ਕਰ ਦਿੱਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਰੀਰ ਆਪਣੇ ਛੋਟੇ ਭਰਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਲੰਮਾ ਅਤੇ ਭਰਵਾਂ ਸੀ, ਪਰ ਵਾਪਸ ਕੀਤੇ ਕੱਪੜੇ ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਨਾਪ ਦੇ ਵੀ ਨਹੀਂ ਸਨ। ਇਸ ਲਈ ਸਬੂਤ ਵਜੋਂ ਸਰਕਾਰ ਪਾਸੋਂ ਸਤਿਗੁਰੂ ਜੀ ਦੇ ਗੜਵੇ ਅਤੇ ਗੁਟਕੇ ਦੀ ਮੰਗ ਕੀਤੀ ਗਈ, ਜੋ ਸਰਕਾਰ ਪੂਰੀ ਨਾ ਕਰ ਸਕੀ।

ਅਸਲ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇਹ ਕਰਕੇ ਜਿਉਂਦੇ ਸਨ, ਪਰ ਉਨ੍ਹਾਂ ਨੂੰ ਕਿਸੇ ਗੁਪਤ ਥਾਂ ਤੇ ਬਦਲ ਦਿੱਤਾ ਗਿਆ ਸੀ। ਅਦਲਾ-ਬਦਲੀ ਦੇ ਦੌਰਾਨ ਹੀ, ਸਤਿਗੁਰੂ ਜੀ ਮੌਕਾ ਪਾ ਕੇ ਅਗਿਆਤ ਅਸਥਾਨ ਨੂੰ ਨਿਕਲ ਗਏ। ਅੱਜ ਵੀ ਨਾਮਧਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਡੀਕ ਰਹੇ ਹਨ।

ਉਸ ਵੇਲੇ ਦੇਹਾਂਤ ਦੀ ਝੂਠੀ ਖਬਰ ਤੋਂ ਸਰਕਾਰ ਦਾ ਅਸਲ ਮਨੋਰਥ ਪੰਜਾਬ ਵਿਚ ਰਹਿੰਦੇ ਨਾਮਧਾਰੀ ਸਿੱਖਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਤੋਂ ਵਾਂਝਿਆਂ ਕਰਨਾ ਸੀ। ਸਰਕਾਰ ਸਮਝਦੀ ਸੀ ਕਿ ਉਨ੍ਹਾਂ ਦੇ ਦੇਹਾਂਤ ਦੀ ਖ਼ਬਰ ਮਿਲਣ ਤੋਂ ਬਾਅਦ ਕੂਕੇ ਬਰਮਾ ਵੱਲ ਆਉਣਾ ਆਪੇ ਹੀ ਬੰਦ ਕਰ ਦੇਣਗੇ ਅਤੇ ਪੰਜਾਬ ਵਿਚ ਚੱਲ ਰਿਹਾ ਇਹ 'ਕੂਕਾ ਅੰਦੋਲਨ' ਹੌਲੀ-ਹੌਲੀ ਖਤਮ ਹੋ ਜਾਏਗਾ। ਪਰ ਇੰਜ ਹੋਇਆ ਨਹੀਂ, ਇਸ ਅੰਦੋਲਨ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਜਾਰੀ ਰਖਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੋਂ ਤੋਂ ਹੀ ਨਾਮਧਾਰੀ ਪੰਥ ਦੀ ਜ਼ੁੰਮੇਵਾਰੀ ਦਾ ਭਾਰ ਆਪਣੇ ਛੋਟੇ ਭਰਾ, ਸ੍ਰੀ ਸਤਿਗੁਰੂ ਹਰੀ ਸਿੰਘ, ਜਿਨ੍ਹਾਂ ਦਾ ਪਹਿਲਾਂ ਨਾਂ ਬੁਧ ਸਿੰਘ ਸੀ, ਨੂੰ ਸੌਂਪੇ। ਜਾਣ ਦਾ ਸਪੱਸ਼ਟ ਇਸ਼ਾਰਾ ਕਰ ਦਿੱਤਾ ਸੀ। ਹਰਦੁਆਰ ਵਿਖੇ ਸੰਮਤ 1918 ਬਿ: (ਸੰਨ 1861) ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਦਿਨ

ਬਿਆਰ ਲਕੜੀ ਦੀ ਗੇਲੀ ਨੂੰ ਅੱਗ ਲਾ ਕੇ ਇਕ ਪਾਸੇ ਤੋਂ ਆਪ ਚੁੱਕੀ ਤੇ ਦੂਜੇ ਪਾਸੇ ਤੋਂ ਚੁੱਕਣ ਲਈ ਸਾਧ-ਸੰਗਤ ਨੂੰ ਲਾਇਆ। ਸੰਗਤ ਤੋਂ ਗੇਲੀ ਨਾ ਚੁੱਕੀ ਜਾਣ 'ਤੇ ਆਪ ਨੇ ਭਾਈ ਬੁਧ ਸਿੰਘ ਨੂੰ ਸੱਦ ਇਹ ਆਖਦਿਆਂ ਕਿ ਆ ਭਾਈ ਇਹ ਤੇਰਾ ਮੇਰਾ ਹੀ ਕੰਮ ਹੈ, ਮੇਰੀ ਕਾਰ ਨੂੰ ਤੂੰ ਹੀ ਸੰਭਾਲ ਸਕੇਂਗਾ, ਸੰਗਤ ਵਾਲੇ ਪਾਸਿਉਂ ਗੇਲੀ ਚੁੱਕਣ ਲਾਇਆ। ਦੋਹਾਂ ਭਰਾਵਾਂ ਨੇ ਗੇਲੀ ਚੁੱਕ ਗੰਗਾ 'ਚ ਵਗਾਈ।

1925 ਬਿਕ੍ਰਮੀ ਵਿੱਚ ਇਕ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਸ੍ਰੀ ਭੈਣੀ ਸਾਹਿਬ ਵਿਖੇ, ਆਪਣੇ ਜਿਹੇ ਹੀ ਬਸਤਰ ਸਜਵਾ, ਭਾਈ ਬੁਧ ਸਿੰਘ ਜੀ ਨੂੰ ਆਪਣੇ ਆਸਣ ਤੇ ਨਾਲ ਬਿਠਾ ਕੇ ਸੰਗਤ ਨੂੰ ਕਿਹਾ- 'ਦੇਖੋ ਮੇਰੇ ਤੇ ਇਹਦੇ ਵਿਚ ਕੁਝ ਫਰਕ ਏ ?' ਅਰਥਾਤ ਦੋਨੋਂ ਭਈਆ ਏਕ ਸਰੂਪ ਕਰ ਭਾਸੇ।

ਇਕ ਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਬੁੱਧ ਸਿੰਘ ਨੂੰ ਬਚਨ ਕੀਤਾ-"ਮੇਰਾ ਤਾਂ ਵਰਗ ਮਿਰਗ ਹੈ ਤੇ ਭਾਈ ਤੇਰਾ ਵਰਗ ਚੂਹੇ ਕਾ ਹੈ। ਮੈਂ ਤਾਂ ਜਾਵਾਂਗਾ ਤੇ ਤੂੰ ਐਥੇ ਈ ਬੈਠਾ ਜੜ੍ਹਾਂ ਕੁਤਰ ਦੇਈਂ। ਗਰੀਬ ਹੋਏ ਕੇ ਦਿਨ ਕਟੀ।"

ਵੈਸੇ ਤਾਂ ਜਿਸ ਦਿਨ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਗ੍ਰੇਜ਼ ਸਰਕਾਰ ਵਲੋਂ ਜਲਾਵਤਨ ਕੀਤੇ ਗਏ, ਉਸੇ ਦਿਨ ਤੋਂ ਭਾਈ ਬੁਧ ਸਿੰਘ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਗੱਦੀ ਨਸ਼ੀਨ ਹੋ ਗਏ। ਪਰ ਫਿਰ ਵੀ ਜਿਹੜੇ ਸਿੱਖਨਹੀਂ ਸਨ ਮੰਨਦੇ, ਉਨ੍ਹਾਂ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਬਾਬਾ ਦਰਬਾਰਾ ਸਿੰਘ ਰਾਹੀਂ ਭੇਜੇ ਆਪਣੇ ਪਹਿਲੇ ਹੁਕਮਨਾਮੇ ਵਿਚ ਆਪਣੇ ਛੋਟੇ ਭਰਾ ਬੁੱਧ ਸਿੰਘ ਦਾ ਨਾਂ 'ਹਰੀ ਸਿੰਘ' ਰੱਖ ਕੇ ਹੁਕਮ ਕੀਤਾ-

"ਇਹ ਸਿੱਖੀ ਹਰੀ ਰੱਖਣਗੇ। ਅੱਜ ਤੋਂ ਇਨ੍ਹਾਂ ਨੂੰ ਸਿਰਕਰਤਾ ਜਾਨਣਾਂ। ਇਨ੍ਹਾਂ ਦੇ ਧੱਕੇ ਹੋਏ ਨੂੰ ਮੈਂ ਨਹੀਂ ਬਖ਼ਸ਼ਾਂਗਾ, ਮੇਰ ਧੱਕੇ ਨੂੰ ਇਹ ਬਖ਼ਸ਼ ਸਕਣਗੇ।"

## ਪ੍ਰਸ਼ਨ

1. ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਅਤੇ ਪਰਿਵਾਰ ਬਾਰੇ ਜਾਣਕਾਰੀ ਦਿਓ।
2. ਸਤਿਗੁਰੂ ਰਾਮ ਸਿੰਘ ਜੀ ਨੇ ਫੌਜ ਵਿਚ ਕਿੰਨੇ ਸਾਲ ਨੌਕਰੀ ਕੀਤੀ?
3. ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਰਾਜ ਦਾ ਕੀ ਹਾਲ ਹੋਇਆ?
4. ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਪੁਨਰ ਸੁਰਜੀਤ ਕਿਵੇਂ ਕੀਤਾ?
5. ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਤੇ ਕੀ ਉਪਕਾਰ ਕੀਤੇ?
6. ਸਤਿਗੁਰੂ ਜੀ ਦੀ ਨਾ-ਮਿਲਵਰਣ ਲਹਿਰ ਬਾਰੇ ਲਿਖੋ।
7. ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਕਿਹੜੇ-ਕਿਹੜੇ ਦੇਸ਼ਾਂ ਨਾਲ ਸੰਬੰਧ ਬਣਾਏ?
8. ਰੂਸ ਨਾਲ ਸੰਬੰਧ ਜੋੜਨ ਵਾਲੇ ਸੂਬੇ ਦਾ ਨਾਂ ਦਸੋ?
9. ਬਾਬਾ ਬਿਸ਼ਨ ਸਿੰਘ ਬਾਰੇ ਡਿਪਟੀ ਕਮਿਸ਼ਨਰ ਨੇ ਕੀ ਕਿਹਾ?
10. ਅੰਮ੍ਰਿਤਸਰ ਸ਼ਹੀਦੀ ਸਾਕੇ ਬਾਰੇ ਸੰਖੇਪ ਨੋਟ ਲਿਖੋ।
11. ਮਲੇਰਕੋਟਲੇ ਸ਼ਹੀਦੀ ਸਾਕੇ ਬਾਰੇ ਆਪਣੇ ਸ਼ਬਦਾਂ ਵਿਚ ਲਿਖੋ।

# ਜਗਤ ਮਾਤਾ ਚੰਦ ਕੌਰ

**ਸੁਵਰਨ ਸਿੰਘ ਵਿਰਕ**

ਮਾਤਾ ਚੰਦ ਕੌਰ ਜੀ ਦਾ ਜਨਮ 1932 ਈ. ਵਿੱਚ ਪਿਤਾ ਸਰਵਣ ਸਿੰਘ ਸਿੱਧੂ ਬਰਾੜ ਅਤੇ ਮਾਤਾ ਸਮਾਂ ਕੌਰ ਜੀ ਦੇ ਕਿਸਾਨ ਪਰਿਵਾਰ ਵਿੱਚ, ਪਿੰਡ ਬੁਰਜ ਥਰੋੜ (ਬਠਿੰਡਾ) ਵਿਖੇ ਹੋਇਆ । ਇਹ ਪਿੰਡ ਮਾਤਾ ਜੀ ਦਾ ਨਾਨਕਾ ਪਿੰਡ ਸੀ। ਆਪ ਜੀ ਦੇ ਪਿਤਾ ਦਾ ਪਿੰਡ ਬਾਜਾਖਾਨਾ (ਬਠਿੰਡਾ) ਸੀ। ਦਰਅਸਲ ਮਾਤਾ ਜੀ ਦਾ ਪਿਤਾ ਸ. ਸਰਵਣ ਸਿੰਘ ਨਾਮਧਾਰੀ ਨਹੀਂ ਸੀ। ਆਪ ਦੇ ਨਾਨਾ ਸ. ਮੰਨਾ ਸਿੰਘ ਵਾਸੀ ਬੁਰਜ ਥਰੋੜ ਦਾ ਪਰਿਵਾਰ ਸਤਿਗੁਰੂ ਰਾਮ ਸਿੰਘ ਦੇ ਸਮੇਂ ਤੋਂ ਨਾਮਧਾਰੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਦਾ ਪਹਿਲਾ ਅਨੰਦ ਕਾਰਜ, ਸ. ਊਧਮ ਸਿੰਘ ਕਾਲੂਵਾਹਰ (ਹੁਸ਼ਿਆਰਪੁਰ) ਦੀ ਸਪੁੱਤਰੀ, ਬੀਬੀ ਰਾਜਿੰਦਰ ਕੌਰ ਜੀ ਨਾਲ ਹੋਇਆ ਸੀ । ਇਹ ਬੀਬੀ ਜੀ ਛੇਤੀ ਹੀ ਹੁਕਮ ਸੱਤ ਹੋ ਗਏ ਸਨ। ਇਸ ਲਈ ਬਾਬਾ ਜੀ ਦੇ ਦੂਸਰੇ ਆਨੰਦ ਕਾਰਜ ਵਾਸਤੇ ਸੂਬਾ ਇੰਦਰ ਸਿੰਘ ਰੋਡਿਆਂ ਵਾਲੇ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੱਕ ਪਹੁੰਚ ਕੀਤੀ।

1945 ਈ. ਵਿੱਚ ਆਪਣੀ ਮਾਤਾ ਦੇ ਮਾਮਾ ਜੀ, ਸੂਬਾ ਇੰਦਰ ਸਿੰਘ ਜੀ ਨਾਲ, ਸ੍ਰੀ ਭੈਣੀ ਸਾਹਿਬ ਜਪ ਪ੍ਰਯੋਗ ਦੇ ਦਿਨਾਂ ਵਿੱਚ ਆਏ ਸਨ। ਭੈਣੀ ਸਾਹਿਬ ਆ ਕੇ 'ਕਰਤਾਰ ਕੌਰ' ਨੇ ਜਪ ਪ੍ਰਯੋਗ ਦੇ ਦਿਨਾਂ ਵਿੱਚ ਸੇਵਾ ਕੀਤੀ। ਸੂਬਾ ਇੰਦਰ ਸਿੰਘ ਦੀ ਅਰਜ਼ ਪ੍ਰਵਾਨ ਹੋ ਗਈ। ਬਾਬਾ ਜਗਜੀਤ ਸਿੰਘ ਜੀ ਨਾਲ ਬੀਬੀ ਕਰਤਾਰ ਕੌਰ ਜੀ ਦਾ ਆਨੰਦ ਕਾਰਜ ਕਰਨ ਲਈ ਸੂਬਾ ਜੀ ਨੇ ਆਪਣੇ ਪਿੰਡ ਰੋਡੇ, ਵਿੱਚ ਬਸੰਤ ਪੰਚਮੀ 'ਤੇ ਮੇਲਾ ਕਰਵਾਇਆ। ਸਾਰੀ ਰਾਤ ਕੀਰਤਨ ਹੋਇਆ। ਪੰਡਾਲ ਪਿੰਡੋਂ ਬਾਹਰ ਸੀ।19 ਮਾਘ 2002 ਬਿ: ਮੁਤਾਬਿਕ ਜਨਵਰੀ 1946 ਈ. ਨੂੰ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ, ਬਾਬਾ ਜਗਜੀਤ ਸਿੰਘ ਅਤੇ ਬੀਬੀ ਕਰਤਾਰ ਕੌਰ ਦਾ ਆਨੰਦ ਕਾਰਜ ਹੋਇਆ। ਸੰਤ ਪ੍ਰੀਤਮ ਸਿੰਘ ਚੇਲੇਕਿਆਂ ਵਾਲਿਆਂ ਜੋੜੀ ਨੂੰ ਅੰਮ੍ਰਿਤ ਛਕਾਇਆ। ਸੰਤ ਰਲਾ ਸਿੰਘ ਜੀ ਨੇ ਭਜਨ ਦੱਸਿਆ। ਅਨੰਦ ਕਾਰਜ ਤੋਂ ਬਾਅਦ ਜਦੋਂ ਸ੍ਰੀ ਭੈਣੀ ਸਾਹਿਬ ਆਏ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੀਬੀ ਕਰਤਾਰ ਕੌਰ ਦਾ ਨਾਮ ਬਦਲ ਕੇ ਚੰਦ ਕੌਰ ਕਰ ਦਿੱਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਸੁਯੋਗ ਨੂੰਹ ਨੂੰ ਹੁਕਮ ਕੀਤਾ, "ਬੀਬੀ ਗੁਰੂ ਘਰ ਦੀ ਸੇਵਾ ਕਰੋ। " ਹੁਕਮ ਅਨੁਸਾਰ ਪ੍ਰਸ਼ਾਦੇ ਪਕਾਉਣੇ, ਝਾੜੂ ਦੇਣਾ, ਦਾਣੇ ਛੱਟਣੇ, ਕੱਚੇ ਕੋਠੇ ਲਿੰਬਣੇ, ਟੋਕਰੀ ਸਿਰ ਤੇ ਚੁੱਕ ਕੇ ਮਿੱਟੀ ਸੁੱਟਣੀ, ਦੁੱਧ ਰਿੜਕਣਾ, ਧਾਰ ਕੱਢਣੀ ਇਤਿਆਦਿਕ ਸੇਵਾਵਾਂ ਸ਼ੁਰੂ ਕਰ ਦਿੱਤੀਆਂ।

1947 ਵਿੱਚ ਦੇਸ਼ ਦੀ ਵੰਡ ਸਮੇਂ ਪੱਛਮੀ ਪੰਜਾਬ ਤੋਂ ਉੱਜੜ ਕੇ ਹਿੰਦੂ-ਸਿੱਖ ਪੂਰਬੀ ਪੰਜਾਬ ਵਿੱਚ ਆਏ ਅਤੇ ਮੁਸਲਮਾਨ ਉਧਰ ਚਲੇ ਗਏ । ਇਸ ਸਮੇਂ ਸ੍ਰੀ ਭੈਣੀ ਸਾਹਿਬ ਵਿੱਚ ਹੋਰਨਾਂ ਮਾਈਆਂ ਬੀਬੀਆਂ ਨੂੰ ਲੈ ਕੇ ਮਾਤਾ ਜੀ ਨੇ ਲੰਗਰ ਤਿਆਰ ਕਰਨ ਅਤੇ ਪ੍ਰਸ਼ਾਦੇ ਪਕਾਉਣ ਦੀ ਵੱਡੀ ਸੇਵਾ ਨਿਭਾਈ। ਗੁਰੂ ਕੇ ਲੰਗਰ ਦੀ ਸੇਵਾ ਤਾਂ ਆਪ ਜੀ ਦੇ ਰੋਮ-ਰੋਮ ਵਿੱਚ ਰਚੀ ਹੋਈ ਸੀ। ਪੂਰੇ ਸੱਤਰ ਸਾਲ ਸ੍ਰੀ ਭੈਣੀ ਸਾਹਿਬ ਲੋਹ ਲੰਗਰ ਵਿੱਚ ਲਾ ਗਏ। ਆਪ ਹੁਕਮ ਅਨੁਸਾਰ ਕਦੇ ਜੀਵਨ ਨਗਰ ਕਦੇ ਭੈਣੀ ਸਾਹਿਬ ਸੇਵਾ ਕਾਰਜ ਨਿਭਾਉਂਦੇ ਸਨ। ਅਕਤੂਬਰ 1951 ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ ਦਾ ਆਨੰਦ ਕਾਰਜ ਬੱਪੀਆਣਾ (ਮਾਨਸਾ) ਦੇ ਸ. ਨਰਾਇਣ ਸਿੰਘ ਦੀ ਪੁੱਤਰੀ ਬੀਬੀ ਦਲੀਪ ਕੌਰ ਨਾਲ ਹੋ ਗਿਆ ਸੀ। ਜਿਨ੍ਹਾਂ ਦੇ ਗ੍ਰਹਿ ਵਿਖੇ 20 ਜੁਲਾਈ 1958 ਈ. ਨੂੰ

ਹਾਜ਼ਰਾ ਹਜ਼ੂਰ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ । ਮਾਤਾ ਚੰਦ ਕੌਰ ਜੀ ਨੇ ਆਪਣੇ ਗ੍ਰਿਹਿਸਤ ਜੀਵਨ ਦੇ ਪਹਿਲੇ ਤੇਰਾਂ ਵਰ੍ਹੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੂੰਹ ਦੇ ਰੂਪ ਵਿੱਚ ਸੇਵਾ ਕਰਦਿਆਂ ਬਿਤਾਏ।

22 ਅਗਸਤ 1959 ਈ. ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ-ਜੋਤ ਸਮਾ ਗਏ। ਉਹਨਾਂ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਮਾਤਾ ਚੰਦ ਕੌਰ ਜੀ ਨੇ ਸੇਵਾ ਦੀ ਰਫ਼ਤਾਰ ਨੂੰ ਹੋਰ ਤੇਜ਼ ਕਰ ਦਿੱਤਾ। ਲੰਗਰ, ਹਰੀ ਮੰਦਰ, ਜਗਜੀਤ ਮੰਦਰ, ਰਾਮ ਮੰਦਰ, ਰਾਮਸਰ ਸਰੋਵਰ, ਇਤਿਆਦਿਕ ਇਤਹਾਸਿਕ ਅਸਥਾਨਾਂ ਦੀ ਤਿਆਰੀ ਸਮੇਂ ਆਪ ਨੇ ਸੇਵਾ ਕੀਤੀ। ਜੀਵਨ ਨਗਰ, ਮਸਤਾਨਗੜ ਆਦਿ ਦੀ ਉਸਾਰੀ ਸਮੇਂ ਵੀ ਆਪ ਨੇ ਸੇਵਾ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਤਾ ਜੀ ਨੂੰ ਆਦੇਸ਼ ਦੇ ਕੇ ਮੰਡੀ ਵਿੱਚ ਬਿਆਸ ਦਰਿਆ ਦੇ ਕਿਨਾਰੇ ਇੱਕ ਕੋਠੀ ਤਿਆਰ ਕਰਵਾਈ। ਘੱਗਰ ਨਾਲੀ ਦਾ ਬੰਨ੍ਹ 1964-65 ਵਿੱਚ ਬੱਝਿਆ ਸੀ। ਇਸ ਤੋਂ ਤੁਰੰਤ ਬਾਅਦ ਇਹ ਕਾਰਜ 1967-68 ਵਿੱਚ ਸ਼ੁਰੂ ਹੋਇਆ। ਇਸ ਸਮੇਂ ਵੀ ਮਾਤਾ ਜੀ ਸੇਵਾ ਵਿੱਚ ਹਾਜ਼ਰ ਸਨ।

2010 ਵਿੱਚ ਘੱਗਰ ਦੇ ਹੜ੍ਹ ਨੇ ਨਾਲੀ ਦੇ ਉੱਤਰੀ ਪਾਸੇ ਕਹਿਰ ਮਚਾਇਆ। ਮਾਤਾ ਜੀ ਨੇ ਸਤਿਗੁਰੂ ਜੀ ਦੇ ਹੁਕਮ ਤੇ ਅਗਸਤ ਵਿੱਚ ਹੜ੍ਹ ਮਾਰੇ ਪਿੰਡਾਂ ਦਾ ਦੌਰਾ ਕੀਤਾ। ਨਾਮਧਾਰੀ ਅਤੇ ਗੈਰ-ਨਾਮਧਾਰੀ ਦੇ ਵਿਤਕਰੇ ਬਿਨਾਂ ਲੋੜਵੰਦਾਂ ਲਈ ਅਨਾਜ, ਤੂੜੀ, ਪੱਠਾ ਅਤੇ ਮਾਇਆ ਦੀ ਵੀ ਮੱਦਦ ਕੀਤੀ। ਇਸ ਤਰ੍ਹਾਂ ਹੀ 1988 ਵਿੱਚ ਸ੍ਰੀ ਭੈਣੀ ਸਾਹਿਬ ਦੇ ਆਸ-ਪਾਸ ਸਤਲੁਜ ਦੇ ਹੜ੍ਹਾਂ ਵੇਲੇ, ਉਹ ਲੋੜਵੰਦਾਂ ਦੇ ਅਬੋਲ ਸਹਾਇਕ ਬਣਦੇ ਰਹੇ।

ਮਾਤਾ ਜੀ ਦੇ ਉਸਾਰੀ ਕਾਰਜਾਂ ਦਾ ਤਾਂ ਬੇਅੰਤ ਲੇਖਾ ਹੈ । ਮਾਤਾ ਜੀ ਦੇ ਯਤਨਾਂ ਸਦਕਾ ਨਕਸ਼ਿਆਂ ਮੁਤਾਬਿਕ ਗਊਸ਼ਾਲਾ, ਮਾਈਆਂ ਦਾ ਡੇਰਾ, ਨਵਾਂ ਸਟੋਰ, ਵਰਨੀ ਅਸਥਾਨ, ਕੋਠੀ, ਕਮਰੇ ਤੇ ਹੋਰ ਸੰਬੰਧਿਤ ਅਸਥਾਨ ਵਜੂਦ ਵਿੱਚ ਆ ਗਏ । ਸੰਮਤ 2038 ਮੁਤਾਬਿਕ 1981 ਈ. ਦਾ ਜੱਪ-ਪ੍ਰਯੋਗ ਮੇਲਾ ਮਾਈਆਂ ਨੇ ਸਤਿਗੁਰੂ ਜੀ ਤੋਂ ਮੰਗਿਆ ਸੀ, ਇਸ ਨੂੰ ਸਿਰੇ ਚੜ੍ਹਾਉਣ ਲਈ ਸਤਿਗੁਰੂ ਜੀ ਦੇ ਹੁਕਮ ਤੇ ਮਾਤਾ ਜੀ ਸ. ਜਸਵੰਤ ਸਿੰਘ ਕੱਲਾ ਹੋਰਾਂ ਨੂੰ ਨਾਲ ਲੈ ਕੇ, ਦਿਨ ਰਾਤ ਲੋੜੀਂਦੇ ਕਾਰਜਾਂ ਵਿੱਚ ਜੁੱਟ ਗਏ। ਜਦੋਂ ਮਸਤਾਨਗੜ੍ਹ ਦੀ ਉਸਾਰੀ ਸ਼ੁਰੂ ਹੋਈ ਤਾਂ ਬੀਬੀ ਗੁਰਨਾਮ ਕੌਰ ਨੇ ਅਰਜ਼ ਕੀਤੀ ਕਿ ਮਾਤਾ ਜੀ ਕੰਮ ਤਾਂ ਸ਼ੁਰੂ ਕਰਨ ਲੱਗੇ ਹਾਂ, ਸਾਧ ਸੰਗਤ ਲਈ ਦੁੱਧ ਕਿਥੋਂ ਆਵੇਗਾ? ਮਾਤਾ ਜੀ ਨੇ ਸੁਭਾਵਿਕ ਬਚਨ ਕੀਤਾ, "ਗੁਰਨਾਮ, ਸਤਿਗੁਰੂ ਜੀ ਇਨੀ ਬਖਸ਼ਿਸ਼ ਕਰਨਗੇ ਕਿ ਦੁੱਧ ਸਾਂਭਿਆ ਨਹੀਂ ਜਾਣਾ।" ਕੁੱਝ ਹੀ ਦਿਨ ਬੀਤੇ ਕਿ 20 ਕਿਲੋ ਰੋਜ਼ਾਨਾ ਦੁੱਧ ਦੇਣ ਵਾਲੀ ਮੱਝ ਆ ਗਈ।

ਮਾਤਾ ਜੀ ਆਪਣੇ ਭਵਿੱਖ ਪ੍ਰਤੀ ਕਦੇ ਵੀ ਚਿੰਤਾਤੁਰ ਨਹੀਂ ਹੁੰਦੇ ਸਨ । ਮਾਤਾ ਜੀ ਦੇ ਇਰਾਦੇ ਦ੍ਰਿੜ ਸਨ । ਕੰਮ ਦੀਆਂ ਸ਼ਿਫਟਾਂ ਬਦਲਣ ਸਮੇਂ ਸੇਵਾਦਾਰਾਂ ਦੀਆਂ ਸ਼ਿਫ਼ਟਾਂ ਬਲਦ ਜਾਂਦੀਆਂ ਸਨ ਪਰ ਮਾਤਾ ਜੀ ਦੀ ਸ਼ਿਫ਼ਟ ਨਹੀਂ ਸੀ ਬਦਲਦੀ। 1984 ਵਿੱਚ ਇੰਦਰਾ ਗਾਂਧੀ ਦੇ ਕਤਲ ਬਾਅਦ ਦਿੱਲੀ ਸਮੇਤ ਕਈ ਸ਼ਹਿਰਾਂ ਵਿੱਚ ਸਿੱਖ ਵਿਰੋਧੀ ਹਿੰਸਾ, ਸਾੜ-ਫੂਕ, ਲੁੱਟ-ਮਾਰ ਹੋਈ। ਬਹੁਤ ਸਾਰੀ ਨਾਮਧਾਰੀ ਸੰਗਤ ਸ੍ਰੀ ਭੈਣੀ ਸਾਹਿਬ ਆ ਗਈ। ਸਤਿਗੁਰੂ ਜੀ ਨੇ ਉਹਨਾਂ ਨੂੰ ਆਪਣੇ ਪਰਿਵਾਰ ਦੇ ਜੀਆਂ ਵਾਂਗ ਗਲੇ ਲਾਇਆ। ਮਾਤਾ ਜੀ ਨੇ ਹਰ ਤਰ੍ਹਾਂ ਨਾਲ ਉਹਨਾਂ ਦੀ ਦੇਖ-ਭਾਲ ਕੀਤੀ, ਦਵਾ-ਦਾਰੂ ਕਰਵਾਈ, ਭੈਣੀ ਸਾਹਿਬ ਦੇ ਸਾਰੇ ਕਮਰੇ ਖਾਲੀ

ਕਰਵਾਕੇ ਉਹਨਾਂ ਦੇ ਹਵਾਲੇ ਕਰਕੇ ਲੰਗਰ, ਲੀੜਾ, ਕੱਪੜਾ ਆਦਿ ਦਿੱਤਾ।

1998 ਈ. ਵਿੱਚ ਖੰਨੇ ਦੇ ਨੇੜੇ 'ਕੌੜੀ' ਪਿੰਡ ਪਾਸ ਭਿਆਨਕ ਰੇਲ ਹਾਦਸਾ ਵਾਪਰਿਆ। ਜਿੱਥੇ ਦੋ ਟਰੇਨਾਂ ਆਹਮੋ-ਸਾਹਮਣੇ ਭਿੜੀਆਂ ਸਨ । ਇਸ ਸਮੇਂ ਮਾਤਾ ਜੀ ਵੱਲੋਂ ਪੀੜਤਾਂ ਦੀ ਮਲ੍ਹਮ-ਪੱਟੀ, ਕੱਪੜੇ ਅਤੇ ਲੰਗਰ ਛਕਾ ਕੇ ਸੇਵਾ ਕੀਤੀ ਗਈ । ਬਿਰਧਸ਼ਾਲਾ ਦੇ ਬਿਰਧਾਂ ਲਈ ਫ਼ਲ-ਫਰੂਟ ਅਤੇ ਸਿਆਲ ਵਿੱਚ ਅਲਸੀ ਵਗੈਰਾ ਮੁੱਕਣ ਨਾ ਦਿੰਦੇ। ਜਦੋਂ ਕੋਈ ਵਿਅਕਤੀ ਪਰੇਸ਼ਾਨ ਹੋ ਕੇ ਆਪਣੀ ਪਰੇਸ਼ਾਨੀ ਬਾਰੇ ਦੱਸਦਾ ਤਾਂ ਮਾਤਾ ਜੀ ਦਾ ਜੁਆਬ ਹੁੰਦਾ, "ਭਾਈ ਮੈਂ ਜਦੋਂ ਵੀ ਕਦੇ ਪਰੇਸ਼ਾਨ ਹੋਵਾਂ, ਮੈਂ ਤਾਂ ਸੇਵਾ ਕਰਨ ਲੱਗ ਜਾਂਦੀ ਹਾਂ, ਪਰੇਸ਼ਾਨੀ ਆਪੇ ਭੱਜ ਜਾਂਦੀ ਹੈ, ਗੁਰੂ ਘਰ ਵਿੱਚ ਜੋ ਸੇਵਾ ਦੇ ਪ੍ਰਤੀਮਾਨ ਆਪ ਦੇ ਪੂਰਵਜਾਂ ਵਿਸ਼ੇਸ਼ਕਰ ਮਾਤਾ ਜੀਵਨ ਕੌਰ ਜੀ ਅਤੇ ਮਾਤਾ ਭੁਪਿੰਦਰ ਕੌਰ ਜੀ ਨੇ ਸਿਰਜੇ ਸਨ। ਮਾਤਾ ਜੀ ਉਹਨਾਂ ਉੱਤੇ ਖਰੇ ਉੱਤਰੇ।

ਮਾਤਾ ਜੀ ਨੂੰ ਬੁਖਾਰ ਰਿਹਾ ਕਰੇ । ਡਾਕਟਰਾਂ ਨੇ ਕਿਹਾ, "ਕੁੱਝ ਸਮੇਂ ਲਈ ਆਪ ਮੁਕੰਮਲ ਆਰਾਮ ਕਰੋ।" ਪਰ ਅਰਾਮ ਕਰਨਾ ਆਪ ਦੇ ਸੁਭਾਓ ਦਾ ਹਿੱਸਾ ਨਹੀਂ ਸੀ । ਸੇਵਾ ਤੇ ਜਾ ਲੱਗੇ। ਪੁੱਛਣ ਵਾਲਿਆਂ ਨੂੰ ਕਹਿੰਦੇ, "ਮੈਂ ਸੇਵਾ ਕਰਦੀ ਹੀ ਠੀਕ ਰਹਿੰਦੀ ਹਾਂ।" ਸੇਵਾ, ਸਿਮਰਨ, ਤਿਆਗ ਅਤੇ ਬਲੀਦਾਨ ਦੀ ਮੂਰਤ ਦੇ ਰੂਪ ਵਿੱਚ, ਜਗਤ ਮਾਤਾ ਚੰਦ ਕੌਰ ਜੀ ਹਮੇਸ਼ਾ ਜਾਣੇ ਜਾਂਦੇ ਰਹਿਣਗੇ।

## ਪ੍ਰਸ਼ਨ

1. ਮਾਤਾ ਚੰਦ ਕੌਰ ਜੀ ਦਾ ਜਨਮ ਕਦੋਂ ਅਤੇ ਕਿੱਥੇ ਹੋਇਆ?
2. ਬਾਬਾ ਜਗਜੀਤ ਸਿੰਘ ਜੀ ਦਾ ਪਹਿਲਾ ਅਨੰਦ ਕਾਰਜ ਕਿੱਥੇ ਹੋਇਆ ਸੀ?
3. ਮਾਤਾ ਚੰਦ ਕੌਰ ਜੀ ਦਾ ਪਹਿਲਾ ਨਾਮ ਕੀ ਸੀ ਅਤੇ ਚੰਦ ਕੌਰ ਨਾਮ ਕਿਸਨੇ ਰੱਖਿਆ?
4. ਸਤਿਗੁਰੂ ਪ੍ਰਤਾਪ ਸਿੰਘ ਜੀ ਕਦੋਂ ਜੋਤੀ ਜੋਤ ਸਮਾਏ?
5. ਅਨੰਦ ਕਾਰਜ ਸਮੇਂ ਅੰਮ੍ਰਿਤ ਕਿਸਨੇ ਛਕਾਇਆ ਅਤੇ ਭਜਨ ਕਿਸਨੇ ਦੱਸਿਆ ਸੀ?
6. ਹੜ੍ਹਾਂ ਸਮੇਂ ਮਾਤਾ ਜੀ ਲੋਕਾਂ ਦੀ ਕਿਵੇਂ ਮਦਦ ਕਰਦੇ?
7. ਮਾਤਾ ਜੀ ਦੇ ਸੇਵਾ ਕਾਰਜਾਂ ਬਾਰੇ ਸੰਖੇਪ ਨੋਟ ਲਿਖੋ।

# ਪਾਠਸ਼ਾਲਾ ਤੋਂ ਕਤਲਗਾਹ ਤੱਕ (ਕਹਾਣੀ)

**ਨਾਨਕ ਸਿੰਘ ਨਾਵਲਕਾਰ**

"ਖਵਰੇ ਕਿਉਂ ਇੱਡਾ ਚਿਰ ਲਾ ਦਿੱਤਾ ਸੂ" ਬਰੂਹਾਂ ਵਿੱਚ ਖੜੋਤੀ ਸੰਤੀ ਦੇ ਬੁੱਲ੍ਹ ਫਰਕ ਰਹੇ ਸਨ । ਉਸਦੀ ਨਜ਼ਰ ਗਲੀ ਦੇ ਮੋੜ ਉਤੇ ਟਿਕੀ ਹੋਈ ਸੀ ।

ਰਿਆਸਤ ਪਟਿਆਲਾ ਦੇ ਇੱਕ ਛੋਟੇ ਜਿਹੇ ਪਿੰਡ 'ਰੜ' ਦੀ ਬਾਹਰਲੀ ਬਾਹੀ ਵੱਲ ਇੱਕ ਗਰੀਬੜੇ ਜਿਹੇ ਕਿਸਾਨ ਦਾ ਇਹ ਘਰ ਸੀ, ਤੇ ਇਹ ਨਿੱਕਾ ਜਿਹਾ ਘਰ ਅਤੇ ਕੱਚਾ ਜਿਹਾ ਕੋਠਾ ਕੇਵਲ ਤਿੰਨ ਜੀਆਂ ਨਾਲ ਆਬਾਦ ਸੀ ।ਸੰਤੀ, ਉਸ ਦਾ ਪਤੀ ਸੁੱਚਾ ਸਿੰਘ ਅਤੇ ਉਸਦਾ ਇੱਕਲੋਤਾ ਪੁੱਤਰ ਬਿਸ਼ਨ ਸਿੰਘ ।

ਇਕਲੋਤੇ ਪੁੱਤਰ ਦੀ ਮਾਂ, ਕਹਿੰਦੇ ਨੇ ਅੱਧੀ ਸ਼ੁਦੈਣ ਹੁੰਦੀ ਹੈ, ਪਰ ਸੰਤੀ ਤਾਂ ਅੱਧੀ ਛੱਡਕੇ ਪੂਰੀ ਸ਼ੁਦੈਣ ਹੋ ਜਾਇਆ ਕਰਦੀ ਜਦੋਂ ਝਟ ਪਲ ਲਈ ਵੀ ਬਿਸ਼ਨਾ ਉਸ ਦੀਆਂ ਅੱਖਾਂ ਤੋਂ ਓਹਲੇ ਹੁੰਦਾ ।ਅੱਜ ਵੀ ਸੰਤੀ ਦੀ ਕੁਝ ਇਹੋ ਜਿਹੀ ਹਾਲਤ ਸੀ ।ਬਿਸ਼ਨਾ ਕਿਤੇ ਦੂਰ ਵੀ ਤਾਂ ਨਹੀਂ ਸੀ ਗਿਆ ।ਪਿੰਡ ਦੇ ਗੁਰਦੁਆਰੇ ਪੜ੍ਹਨ ਜਾਇਆ ਕਰਦਾ ਸੀ ।

ਸੰਤੀ ਓਵੇਂ ਹੀ ਬਰੂਹਾਂ ਵਿੱਚ ਖੜ੍ਹੀ-ਖੜ੍ਹੀ ਸੋਚ ਰਹੀ ਸੀ- ਪਰ ਅੱਜ ਤਾਂ ਮਾਘੀ ਦੀ ਸੰਗਰਾਂਦ ਕਰਕੇ ਗੁਰਦੁਆਰੇ ਦੇ ਮੁੰਡਿਆਂ ਨੂੰ ਸਵਖਤੇ ਹੀ ਛੁੱਟੀ ਹੋ ਗਈ ਹੈ,ਕਈ ਮੁੰਡੇ ਆਪੋ ਆਪਣੇ ਬਸਤੇ ਚੁੱਕੀ ਕਦੇ ਦੇ ਗਲੀ ਚੋਂ ਲੰਘ ਗਏ ਨੇ, ਫਿਰ ਬਿਸ਼ਨਾ ਕਿਉਂ ਨਹੀਂ ਮੁੜਿਆ ।

ਫਿਰ ਸੰਤੀ ਨੂੰ ਇੱਕ ਹੋਰ ਖਿਆਲ ਆਇਆ। ਰਾਤੀਂ ਜਦੋਂ ਖਾਓ ਪੀਓ ਤੋਂ ਸਾਰੇ ਵਿਹਲੇ ਹੋ ਕੇ ਸੌਂ ਗਏ ਸਨ ਤਾਂ ਬਿਸ਼ਨਾ ਅਛੋਪਲੇ ਮੰਜੇ ਤੋਂ ਉੱਠਕੇ ਕਿਹੜੇ ਕਾਰੇ ਲੱਗ ਪਿਆ ਸੀ। ਅੰਦਰੋਂ ਉਹ ਛੋਟੀ ਜੰਗਾਲੀ ਹੋਈ ਕਿਰਪਾਨ ਕੱਢਕੇ ਉਸ ਨੂੰ ਪੱਥਰ ਉੱਤੇ ਘਸਾਈ ਜਾ ਰਿਹਾ ਸੀ। ਪੁੱਛਿਆ ਤਾਂ ਆਖਣ ਲੱਗਾ ਐਵੇਂ ਬੇਬੇ, ਰਤਾ ਜੰਗਾਲ ਲਾਹੁਣ ਲੱਗਾ ਹਾਂ। ਸ਼ਸਤਰ ਦੀ ਬੇਅਦਬੀ ਹੁੰਦੀ ਹੈ, ਜੇ ਸਵਾਰਕੇ ਨਾ ਰੱਖੀਏ।

ਸੋਚਦਿਆਂ-ਸੋਚਦਿਆਂ ਸੰਤੀ ਦਾ ਖਿਆਲ ਹੋਰ ਪਾਸੇ ਚਲਾ ਗਿਆ, ਬਿਸ਼ਨਾ ਕਈਆਂ ਦਿਨਾਂ ਤੋਂ ਮਗਰ ਪਿਆ ਹੋਇਆ ਸੀ ਰਹੁ ਦੀ ਖੀਰ ਲਈ। ਅੱਜ ਮੈਂ ਉਚੇਚੇ ਉਸੇ ਖਾਤਰ ਤਾਂ ਰਿੱਧੀ ਏ, ਪਰ ਉਹ ਅਜੇ ਤੱਕ ਨਹੀਂ ਮੁੜਿਆ ਰਹੁ ਦੀ ਖੀਰ ਬਾਦੀ ਹੋ ਜਾਂਦੀ ਏ ਜੇ ਠੰਡੀ ਹੋ ਜਾਵੇ।

ਠੰਡ ਕਾਫੀ ਪੈ ਰਹੀ ਸੀ, ਅਕਾਸ਼ ਉੱਤੇ ਬੱਦਲ ਛਾਏ ਹੋਏ ਸੀ। ਗਲੀ 'ਚੋਂ ਆ ਰਹੇ ਠੰਡੀ ਹਵਾ ਦੇ ਫਰਾਟਿਆਂ ਨੇ ਸੰਤੀ ਨੂੰ ਸੁੰਨ ਕਰ ਦਿੱਤਾ ਸੀ ਅਤੇ ਆਪਣੇ ਕੱਕਰ ਵਰਗੇ ਹੱਥਾਂ ਨੂੰ ਇੱਕ ਦੂਜੇ ਨਾਲ ਰਗੜਦੀ ਹੋਈ ਉਹ ਪਿਛਾਂਹ ਪਰਤੀ ।

ਅੰਦਰ ਪੁੱਜ ਕੇ ਉਸ ਮੰਜੇ ਤੋਂ ਲੋਈ ਚੁੱਕੀ, ਬੁੱਕਲ ਮਾਰੀ, ਫਿਰ ਲਾਗਲੇ ਮੰਜੇ ਤੇ ਪਾਠ ਕਰ ਰਹੇ ਪਤੀ ਵੱਲ ਤੱਕ ਕੇ ਬੋਲੀ "ਬਿਸ਼ਨੇ ਦੇ ਬਾਪੂ ਰਸੋਈ ਵੱਲ ਧਿਆਨ ਰੱਖੀਂ, ਮੈਂ ਰਤਾ ਗੁਰਦੁਆਰੇ ਹੋ ਆਵਾਂ, ਬਿਸ਼ਨਾ ਅਇਆ ਨਹੀਂ ਅਜੇ ਤਾਈਂ।"

ਸੁੱਚਾ ਸਿੰਘ ਇਸ ਵੇਲੇ ਮੰਜੇ ਤੇ ਚੌਂਕੜੀ ਮਾਰੀ ਪਾਠ ਕਰ ਰਿਹਾ ਸੀ। ਸਣਕੇਸੀਂ ਇਸ਼ਨਾਨ ਕਰਨ ਕਰਕੇ ਉਸਦੇ ਕੇਸ ਅਜੇ ਤੱਕ ਗਿੱਲੇ ਸਨ, ਬੜਾ ਲੰਮਾ ਸਿੱਧਾ ਦਾਹੜਾ, ਜਿਸ ਵਿੱਚ ਕੋਈ ਕੋਈ ਚਿੱਟਾ ਵਾਲ ਚਮਕ ਰਿਹਾ ਸੀ,

ਗਲ ਵਿੱਚ ਚਿੱਟੀ ਉੱਨ ਦੀ ਮਾਲਾ, ਅੱਖਾਂ ਵਿੱਚ ਰੂਹਾਨੀ ਜਿਹੀ ਜੋਤ। ਬੜੀ ਮਧੁਰਤਾ ਵਿੱਚ ਪੜ੍ਹ ਰਿਹਾ ਸੀ,

**"ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ।ਨਾਨਕ ਨਿਬਹੀ ਖੇਪ ਹਮਾਰੀ।"**

ਪਾਠ ਕਰਦਿਆਂ ਸੁੱਚਾ ਸਿੰਘ ਨੇ ਸੰਤੀ ਨੂੰ ਇਸ਼ਾਰੇ ਨਾਲ ਦੋ ਚਾਰ ਮਿੰਟ ਲਈ ਰੁਕਣ ਦਾ ਇਸ਼ਾਰਾ ਕੀਤਾ, ਸੁਖਮਨੀ ਸਾਹਿਬ ਦਾ ਭੋਗ ਪੈਣ ਵਿੱਚ ਮਸੇ ਇਨੀਂ ਹੀ ਦੇਰ ਬਾਕੀ ਸੀ ।ਸੰਤੀ ਇਚਰ ਤੱਕ ਰਸੋਈ ਵੱਲ ਪਰਤੀ ਤੇ ਚੁੱਲ੍ਹੇ ਹੇਠ ਧੁਖ ਰਹੀ ਪਾਥੀ ਨੂੰ ਜ਼ਰਾ ਠਕੋਰ ਕੇ ਅੱਗ ਚਮਕਾ ਦਿੱਤੀ ਤਾਂ ਜੁ ਖੀਰ ਠੰਡੀ ਨਾ ਹੋ ਜਾਵੇ।

ਦੋ ਤਿੰਨ ਮਿੰਟਾਂ ਬਾਦ ਜਦ ਉਹ ਮੁੜ ਸੁੱਚਾ ਸਿੰਘ ਪਾਸ ਪੁੱਜੀ ਤਾਂ ਸੁੱਚਾ ਸਿੰਘ ਪੜ੍ਹ ਰਿਹਾ ਸੀ –**"ਸਭ ਤੇ ਊਚ ਤਾ ਕੀ ਸੋਭਾ ਬਨੀ। ਨਾਨਕ ਇਹ ਗੁਣਿ ਨਾਮੁ ਸੁਖਮਨੀ"।**

ਇਸਤੋਂ ਪਹਿਲਾਂ ਸੰਤੀ ਆਪਣੇ ਪਹਿਲੇ ਵਾਕਾਂ ਨੂੰ ਦੁਹਰਾਂਦੀ, ਗੁਰਦੁਆਰੇ ਦਾ ਗਰੰਥੀ ਅੰਦਰ ਆਉਂਦਾ ਦਿਖਾਈ ਦਿੱਤਾ। ਸੰਤੀ ਦਾ ਦਿਲ ਧੜਕਣ ਲੱਗ ਪਿਆ ਉਸ ਦੇ ਹੱਥ ਵਿੱਚ ਬਿਸ਼ਨੇ ਦਾ ਬਸਤਾ ਤੱਕ ਕੇ ਉਸ ਸਵਾਲ ਕੀਤਾ – "ਬਾਬਾ ਜੀ ਮੇਰਾ ਬਿਸ਼ਨਾ ਨਹੀਂ ਆਇਆ ਅਜੇ ਤਾਂਈਂ।"

'ਉਸੇ ਬਾਰੇ ਦੱਸਣ ਆਇਆ ਸਾਂ ਬੀਬੀ' ਕਹਿੰਦੇ ਹੋਏ ਗਰੰਥੀ ਸਾਹਿਬ ਮੰਜੇ ਤੇ ਬੈਠ ਗਏ। ਮਾਂ ਦਾ ਦਿਲ ਹਿੱਕ ਪਾੜ ਕੇ ਬਾਹਰ ਵੱਲ ਨੂੰ ਆਉਣ ਲੱਗਾ – "ਕੀ ਕਿਹਾ ਜੇ ਜੀ? ਬਿਸ਼ਨਾ ਕਿੱਥੇ ਹੈ? ਬਿਸ਼ਨੇ ਬਾਬਤ ਕੀ ਦੱਸਣ ਆਏ ਜੇ? ਇੱਕੋ ਸਾਹ ਕਿੰਨਾ ਕੁਝ ਹੀ ਉਹ ਪੁੱਛ ਗਈ ।

ਇਧਰ ਮਾਂ ਦਾ ਇਹ ਹਾਲ ਸੀ ਤੇ ਉਧਰ ਸੁੱਚਾ ਸਿੰਘ ਦੀਆਂ ਅੱਖਾਂ ਅਜੇ ਤੱਕ ਪਾਠ ਦੇ ਆਤਮ ਰਸ ਵਿੱਚ ਗੜੂੰਦ ਸਨ, ਜਿਸ ਦੀਆਂ ਇਹ ਤੁਕਾਂ ਇਹ ਹੁਣੇ-ਹੁਣੇ ਪੜ੍ਹ ਕੇ ਹਟਿਆ ਸੀ –**"ਬ੍ਰਹਮ ਗਿਆਨੀ ਸਦਾ ਨਿਰਲੇਪ। ਜੈਸੇ ਜਲ ਮਹਿ ਕਮਲ ਅਲੇਪ।"**

ਗ੍ਰੰਥੀ ਹੋਰਾਂ ਇੱਕ ਲੰਮੇ ਵਿਸਥਾਰ ਨਾਲ ਦੱਸਿਆ ਜਿਵੇਂ ਬੀਤੀ। ਰਾਤੀਂ ਇਲਾਕੇ ਦੇ ਨਾਮਧਾਰੀਆਂ ਦਾ ਜਥਾ ਮਲੇਰਕੋਟਲੇ ਜਾਂਦਾ ਹੋਇਆ ਗੁਰਦੁਆਰੇ ਉਤਰਿਆ ਸੀ ਅਤੇ ਗ੍ਰੰਥੀ ਜੀ ਨੇ ਇਹ ਵੀ ਦੱਸਿਆ ਕਿ ਸੰਤੀ ਦਾ ਬਾਰ੍ਹਾਂ ਵਰ੍ਹਿਆਂ ਦਾ ਲੜਕਾ ਬਿਸ਼ਨ ਸਿੰਘ ਕਿਵੇਂ ਜਥੇਦਾਰ ਹੀਰਾ ਸਿੰਘ ਨੂੰ ਤਰਲੇ ਵਾਸਤੇ ਪਾਉਂਦਾ ਰਿਹਾ ਸੀ ਕਿ ਉਸਨੂੰ ਵੀ ਨਾਲ ਲੈ ਚੱਲਣ, ਜਥੇਦਾਰ ਬਰਾਬਰ ਇਹ ਕਹਿ ਕੇ ਉਸਨੂੰ ਟਾਲਦਾ ਰਿਹਾ ਸੀ ਕਿ – "ਕਾਕਾ! ਤੂੰ ਅਜੇ ਬੱਚਾ ਹੈਂ। ਅਸੀਂ ਜਿਸ ਮੌਤ ਨੂੰ ਜੱਫੀਆਂ ਪਾਣ ਲਈ ਜਾ ਰਹੇ ਹਾਂ, ਤੇਰੇ ਵਰਗੇ ਬੱਚੇ ਉਸ ਮੌਤ ਦਾ ਨਾਂ ਸੁਣਕੇ ਹੀ ਡਡਿਆ ਉੱਠਦੇ ਹਨ।"

ਫੇਰ! ਫੇਰ!! ਸਾਹੋ ਸਾਹ ਹੋਈ ਸੰਤੀ ਨੇ ਸਵਾਲ ਕੀਤਾ ।

ਗ੍ਰੰਥੀ ਜੀ ਨੇ ਦੱਸਣਾ ਸ਼ੁਰੂ ਕੀਤਾ-"ਸਵੇਰੇ ਜਥਾ ਜਦੋਂ ਚਾਲੇ ਪਾਣ ਲੱਗਾ ਤਾਂ ਬਿਸ਼ਨ ਸਿੰਘ ਫੇਰ ਜਥੇਦਾਰ ਦੇ ਦੁਆਲੇ ਹੋਇਆ ਇਹੋ ਕਹੀ ਜਾਵੇ –"ਜਥੇਦਾਰ ਜੀ ਅੰਦਰੋਂ ਭਾਂਵੇਂ ਮੈਂ ਬੱਚਾ ਸਹੀ ਪਰ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਹਾਂ। ਮੈਨੂੰ ਭਾਂਵੇਂ ਪੋਟਾ ਪੋਟਾ ਕਰਕੇ ਵੱਢ ਦਿੱਤਾ ਜਾਵੇ, ਆਪਣੇ ਸਤਿਗੁਰੂ ਦੀ ਸਿੱਖੀ ਨੂੰ ਲਾਜ ਨਹੀਂ ਲੱਗਣ ਦਿਆਂਗਾ।"

'ਫੇਰ ਜੀ? ਫੇਰ? ਮਾਂ ਦੀਆਂ ਆਂਦਰਾਂ ਇਹ ਸਵਾਲ ਬਣ ਕੇ ਗੂੰਜੀਆਂ ।

ਗ੍ਰੰਥੀ ਜੀ ਦੱਸੀ ਜਾ ਰਹੇ ਸਨ –"ਜਥੇਦਾਰ ਨੇ ਪਰ ਉਸਦੀ ਇੱਕ ਨ ਸੁਣੀ ਤੇ ਅਰਦਾਸਾ ਸੋਧ ਕੇ ਜਥਾ ਚਲਾ ਗਿਆ।"

"ਕੀ ਜਥਾ ਚਲਾ ਗਿਆ?" ਸੰਤੀ ਨੇ ਹੋਰ ਕਾਹਲਾ ਸਵਾਲ ਕੀਤਾ-"ਬਿਸ਼ਨਾ?"

"ਦੱਸਦਾ ਹਾਂ" ਗ੍ਰੰਥੀ ਜੀ ਬੋਲੇ -"ਜਥਾ ਤੁਰੇ ਨੂੰ ਥੋੜ੍ਹਾ ਹੀ ਚਿਰ ਹੋਇਆ ਸੀ ਕਿ ਅਰਾਈਂ ਮੁੰਡੇ ਨੇ ਇਹ ਬਸਤਾ ਮੈਨੂੰ ਲਿਆ ਫੜਾਇਆ ਤੇ ਨਾਲੇ ਬਿਸ਼ਨ ਸਿੰਘ ਦਾ ਸੁਨੇਹਾ।"

"ਸੁਨੇਹਾ?" ਸੰਤੀ ਦੀਆਂ ਅੱਖਾਂ ਪਥਰਾ ਰਹੀਆਂ ਸਨ-'ਕੀਹ ਸੁਨੇਹਾ ਬਾਬਾ ਜੀ?'

ਗ੍ਰੰਥੀ ਜੀ ਨੇ ਸੰਖੇਪ ਨਾਲ ਦੱਸ ਦਿੱਤਾ- "ਅਖੇ ਮੈਂ ਜਥੇ ਵਿੱਚ ਰਲਣ ਲਈ ਜਥੇ ਦੇ ਮਗਰ ਜਾ ਰਿਹਾ ਹਾਂ।"

ਇਹ ਵਾਕ ਕਹਿੰਦਿਆਂ ਗ੍ਰੰਥੀ ਜੀ ਨੇ ਇੱਕ ਵਾਰੀ ਸੰਤੀ ਵੱਲ ਤੇ ਇੱਕ ਵਾਰੀ ਸੁੱਚਾ ਸਿੰਘ ਵੱਲ ਤੱਕਿਆ। ਸੁੱਚਾ ਸਿੰਘ ਦੀਆਂ ਅੱਖਾਂ ਵਿੱਚ ਉਹੀ ਨਾਮ ਖੁਮਾਰੀ ਮੌਜੂਦ ਸੀ ਤੇ ਹੌਲੀ ਹੌਲੀ ਉਸਦੇ ਬੁੱਲ ਫਰਕ ਰਹੇ ਸਨ, **"ਜਿਸ ਕੀ ਬਸਤੁ ਤਿਸੁ ਆਗੈ ਰਾਖੈ ।ਪ੍ਰਭ ਕੀ ਆਗਿਆ ਮਾਨੈ ਮਾਥੈ। ਉਸ ਤੇ ਚਉਗੁਨ ਕਰੈ ਨਿਹਾਲੁ। ਨਾਨਕ ਸਹਿਬੁ ਸਦਾ ਦਇਆਲੁ।"**

ਤੇ ਸੰਤੀ? ਉਸਦੀਆਂ ਅੱਖਾਂ ਵਿੱਚ ਸਰੋਂ ਫੁੱਲ ਰਹੀ ਸੀ। ਜਿਵੇਂ ਮਾਸ ਦੀ ਨਹੀਂ, ਸੰਤੀ ਪੱਥਰ ਦੀ ਬਣ ਗਈ ਹੋਵੇ। ਸੁੱਚਾ ਸਿੰਘ ਨੇ ਉਸਦਾ ਮੋਢਾ ਹਲੂਣਦਿਆਂ ਕਿਹਾ "ਸੰਤੀਏ, ਸੰਤੀਏ,ਕੇਹੜੇ ਵਹਿਣਾਂ ਵਿੱਚ ਪੈ ਗਈ ਏਂ। ਕਮਲੀਏ ਸ਼ੁਕਰ ਨਹੀਂ ਕਰਦੀ ਜੁ ਪੁੱਤ ਤੇਰਾ ਸਤਿਗੁਰਾਂ ਦੀ ਗੋਦ ਵਿੱਚ ਜਾ ਰਿਹਾ ਹੈ।"

ਸੰਤੀ ਨੂੰ ਜਿਵੇਂ ਕਿਸੇ ਨੇ ਸੁੱਤੀ ਨੂੰ ਜਗਾ ਦਿੱਤਾ ।ਉਸਦੀਆਂ ਅੱਖਾਂ ਵਿੱਚ ਹਰਕਤ ਆਈ ਤੇ ਹਰਕਤ ਦੇ ਨਾਲ ਢਿੱਲ ਵੀ ਇਸ ਢਿੱਲ ਨੂੰ ਤੱਕ ਕੇ ਸੁੱਚਾ ਸਿੰਘ ਬੋਲਿਆ -"ਰੋਨੀਏਂ ਸੰਤੀਏ? ਫੋਟ ਕਮਲੀ।"

"ਰੋਂਦੀ ਨਹੀਂ ਬਿਸ਼ਨੇ ਦੇ ਬਾਪੂ" ਪੱਲੇ ਨਾਲ ਅੱਖਾਂ ਪੂੰਜਦੀ ਹੋਈ ਬੋਲੀ -"ਮੈਨੂੰ ਇੱਕ ਹੋਰ ਪਚਹਤਰੀ ਲੱਗੀ ਹੋਈ ਹੈ।"

"ਹੋਰ ਪਚਹਤਰੀ?" ਸੁੱਚਾ ਸਿੰਘ ਨੇ ਸਵਾਲ ਕੀਤਾ "ਕੀਹ?"

ਸੰਤੀ ਬੋਲੀ -"ਬਿਸ਼ਨਾ ਅਜੇ ਨਿਆਣਾ ਏ, ਰੋਟੀ ਟੁੱਕ ਮੰਗਣ ਦੀ ਉਮਰ ਏ ਉਹਦੀ ।ਨਾ ਜਾਣੀਏਂ ਮੇਰੀ ਕੁੱਖ ਨੂੰ ਦਾਗ ਲਾ ਆਵੇ ਮੌਤੋਂ ਡਰਕੇ।"

"ਸ਼ੁਦੈਣ ਕਿਸੇ ਥਾਂ ਦੀ" ਸੁੱਚਾ ਸਿੰਘ ਦੀਆਂ ਅੱਖਾਂ ਵਿੱਚ ਇੱਕ ਅਨੋਖੀ ਹੀ ਚਮਕ ਸੀ -"ਜੇ ਬਿਸ਼ਨਾ ਮੇਰਾ ਪੁੱਤਰ ਏ, ਤੇ ਸੱਚੀਂ ਮੁੱਚੀਂ ਸੰਤੀਏ, ਤੇਰੀ ਕੁੱਖੋਂ ਜਨਮ ਲਿਆ ਹੈ ਤਾਂ ਮੌਤ ਨੂੰ ਉਹ ਟਿੱਚ ਕਰਕੇ ਜਾਣੇਗਾ ਇਸ ਗੱਲ ਦਾ ਯਕੀਨ ਰੱਖ।"

ਮਾਂ ਦੇ ਹਿਰਦੇ ਵਿੱਚ ਇਸ ਵੇਲੇ ਦੋਂਹ ਤਾਕਤਾਂ ਦਾ ਘੋਲ ਹੋ ਰਿਹਾ ਸੀ - ਮੋਹ ਤੇ ਤਿਆਗ ਦਾ। ਤੇ ਰੋਕਦਿਆਂ-ਰੋਕਦਿਆਂ ਹੀ ਉਸਦੇ ਮੂੰਹੋਂ ਇੱਕ ਲੰਮੇ ਹਉਕੇ ਨਾਲ ਇਹ ਵਾਕ ਨਿਕਲ ਹੀ ਗਿਆ - "ਹਾਏ ਦੋ ਕੜਛੀਆਂ ਖੀਰ ਤੇ ਖਾ ਜਾਂਦਾ। ਤੇਰੇ ਗੁਰੂ (ਗੁਰੂ ਗੋਬਿੰਦ ਸਿੰਘ ਜੀ) ਨੇ ਪਤਾ ਈ ਅਜੀਤ-ਜੁਝਾਰ ਨੂੰ ਕੀਹ ਆਖਿਆ ਸੀ ਜਦੋਂ ਉਨ੍ਹਾਂ ਪਾਣੀ ਮੰਗਿਆ ਸੀ ? -ਯਾਦ ਈ ?"

"ਯਾਦ ਏ" ਸੰਤੀ ਨੇ ਸੀਨੇ ਨੂੰ ਦੁਹਾਂ ਹੱਥਾਂ ਨਾਲ ਘੁੱਟਦਿਆਂ ਕਿਹਾ ।

"ਕੀ ਕਿਹਾ ਸੀ ਉਨ੍ਹਾਂ ਭਲਾ ?" ਸੁੱਚਾ ਸਿੰਘ ਨੇ ਮੁੜ ਪ੍ਰਸ਼ਨ ਕੀਤਾ ।

ਉਨ੍ਹਾਂ ਕਿਹਾ ਸੀ, ਸੰਤੀ ਦੀ ਅਵਾਜ ਲਰਜ਼ ਰਹੀ ਸੀ "ਉਨ੍ਹਾਂ ਕਿਹਾ ਸੀ ਕਿ ਅਖੇ ਬੱਚਿਓ ਤੁਹਾਡਾ ਪਾਣੀ ਹੁਣ ਲੜਾਈ ਦੇ ਮੈਦਾਨ ਵਿੱਚ ਏ।"

"ਤੇ ਕਮਲੀਏ ਸੁੱਚਾ ਸਿੰਘ ਬੋਲਿਆ" ਤੇਰੀ ਖੀਰ ਬਹੁਤ ਕੀਮਤੀ ਏ ਉਸ ਪਾਣੀ ਨਾਲੋਂ ?

ਪਤੀ ਦੀ ਗੱਲ ਸੁਣ ਕੇ ਸੰਤੀ ਦੇ ਹਿਰਦੇ 'ਚ ਜਿਵੇਂ ਕੋਈ ਨਵਾਂ ਬਲ ਆ ਪਿਆ। ਉਸ ਨੇ ਸਖ਼ਤੀ ਨਾਲ ਅੱਖਾਂ ਦੀ ਗਿੱਲ ਪੂੰਝ ਸੁੱਟੀ ਉਸਦੇ ਹੱਥ ਜੁੜ ਗਏ ਅੱਖਾਂ ਉਤਾਂਹ ਉੱਠੀਆਂ ਤੇ ਉਸਦੇ ਕੰਬਦੇ-ਕੰਬਦੇ ਬੁਲ੍ਹਾਂ ਵਿੱਚੋਂ ਨਿਕਲਿਆ "ਲੇਖੇ ਲਾਂਈਂ ਲੇਖੇ ਲਾਂਈਂ ਚੀਨੀ ਵਾਲਿਆ, ਮੇਰੇ ਲਾਲ ਨੂੰ ਲੇਖੇ......ਲੇ....." ਤੇ ਬੋਲਦਿਆਂ ਬੋਲਦਿਆਂ ਸੰਤੀ ਨੂੰ ਜਾਪਿਆ ਜਿਵੇਂ ਉਸਦਾ ਸਾਰੇ ਦਾ ਸਾਰਾ ਕਲੇਜਾ ਅੱਖਾਂ ਵੱਲ ਨੂੰ ਉਗਲਿਆ ਰਿਹਾ ਹੋਵੇ ।ਮਤੇ ਪਤੀ ਜਾਂ ਗ੍ਰੰਥੀ ਹੋਰਾਂ ਦੇ ਸਾਹਮਣੇ ਫੇਰ ਉਹ ਕੋਈ ਕਮਜ਼ੋਰੀ ਦਿਖਾਲ ਬਹੇ ਏਸ ਡਰੋਂ ਉੱਠਕੇ ਉਹ ਰਸੋਈ ਵੱਲ ਤੁਰ ਪਈ ।

ਰਸੋਈ ਵਿੱਚ ਜਾ ਕੇ ਸੰਤੀ ਨੇ ਵੇਖਿਆ, ਚੁੱਲ੍ਹੇ ਹੇਠ ਅੱਗ ਲਟ ਲਟ ਬਲ਼ ਰਹੀ ਸੀ ਤੇ ਪਤੀਲੇ ਵਿੱਚ ਖੀਰ ਦੀ ਸੜਨ ਦੀ ਬਾਸ਼ਨਾ ਆ ਰਹੀ ਸੀ ਪਰ ਸੰਤੀ ਨੇ ਨਾ ਤਾਂ ਅੱਗ ਮੱਠੀ ਕੀਤੀ, ਨਾ ਹੀ ਪਤੀਲੇ ਵਿੱਚ ਕੜਛੀ ਮਾਰੀ।

ਥੋੜੀ ਦੇਰ ਬਾਦ ਜਦੋਂ ਸੁੱਚਾ ਸਿੰਘ ਅੰਦਰੋਂ ਨਿਕਲਿਆ ਵਿਹੜੇ ਵਿੱਚ ਆਇਆ ਤਾਂ ਉਸ ਵੇਖਿਆ ਸੰਤੀ ਗੱਡੇ ਅੱਗੇ ਦੋਵੇਂ ਢੱਗੇ ਜੋ ਚੁਕੀ ਸੀ ਤੇ ਅੰਦਰੋਂ ਦਬਾਦਬ ਸਮਾਨ ਕੱਢ ਕੇ ਗੱਡੇ ਵਿੱਚ ਲੱਦ ਰਹੀ ਸੀ। ਬਾਲਣ, ਮਕਈ ਦੀਆਂ ਦੋ ਤਿੰਨ ਪੰਡਾਂ, ਕਣਕ ਦੇ ਦੋ ਤਿੰਨ ਤੋੜੇ, ਕੁਝ ਕੱਪੜੇ, ਲੇਫ ਤਲਾਈਆਂ ਤੇ ਹੋਰ ਕਿੰਨਾਂ ਹੀ ਨਿੱਕੜ-ਸੁੱਕੜ। ਇਸ ਕੌਤਕ ਨੂੰ ਤੱਕ ਕੇ ਸੁੱਚਾ ਸਿੰਘ ਨੇ ਹੈਰਾਨੀ ਨਾਲ ਪੁੱਛਿਆ - "ਸੰਤੀਏ ਇਹ ਕੀ ਕਰਨ ਡਹੀ ਹੋਈ ਹੈਂ?"

ਓਵੇਂ ਹੀ ਆਪਣੇ ਮੂੰਹ ਧਿਆਨ ਆਪਣੇ ਕੰਮ ਵਿੱਚ ਰੁੱਝੀ ਹੋਈ ਸੰਤੀ ਨੇ ਜਵਾਬ ਦਿੱਤਾ -"ਮਲੇਰਕੋਟਲੇ ਚੱਲੀ ਹਾਂ।"

"ਮਲੇਰਕੋਟਲੇ ?"

"ਆਹੋ" ਸੰਤੀ ਇੱਕ ਗੱਠੜੀ ਨੂੰ ਥਾਂ ਸਿਰ ਟਿਕਾਉਂਦੀ ਹੋਈ ਬੋਲੀ - "ਜਥੇ ਲਈ ਰੋਟੀ ਟੁਕ ਦਾ ਆਹਰ ਪਾਹਰ ਲੋੜੀਂਦਾ ਏ, ਨਾਲੇ ਆਖਰਾਂ ਦੀ ਸੀਤ ਪੈ ਰਹੀ ਹੈ ਉਤੋਂ। ਪਤਾ ਨਹੀਂ ਕੱਪੜਾ ਲੀੜਾ ਉਨ੍ਹਾਂ ਕੋਲ ਲੋੜ ਜੋਗਾ ਹੈ ਕਿ ਨਹੀਂ।"

ਸੁਣਕੇ ਸੁੱਚਾ ਸਿੰਘ ਦੇ ਹੋਠ ਜੁੜ ਗਏ, ਉਸਦਾ ਦਿਲ ਕੀਤਾ ਕਿ ਝੁਕ ਕੇ ਪਤਨੀ ਦੀ ਚਰਨ ਧੂੜ ਮੱਥੇ ਨੂੰ ਲਾ ਲਵੇ। ਉਹ ਇਤਨਾ ਹੀ ਬੋਲ ਸਕਿਆ -"ਚੱਲ ਫੇਰ ਮੈਂ ਵੀ ਤਿਆਰ ਹਾਂ।"

'ਨਹੀਂ ਬਿਸ਼ਨੇ ਦੇ ਬਾਪੂ' ਸੰਤੀ ਮਕਈ ਵਾਲੇ ਸੇਬੇ ਨਾਲ ਬੰਨਦੀ ਹੋਈ ਬੋਲੀ "ਤੂੰ ਪੈਲੀ ਬੰਨਾ ਸੰਭਾਲਣਾ ਏਂ"।
"ਤੇ ਤੂੰ ਇੱਕੱਲੀ ਜਾਏਂਗੀ ?"

"ਇੱਕੱਲੀ ਕਿਉਂ" ਸੰਤੀ ਨੇ ਉਸ ਵੱਲ ਤੱਕ ਕੇ ਕਿਹਾ -"ਸਤਿਗੁਰੂ ਰਾਮ ਸਿੰਘ ਜੀ ਮੇਰੇ ਨਾਲ ਨੇ।"

"ਪਰ ਏਡੀ ਝੱਟ ਪੱਟ ਤਿਆਰ ਹੋ ਪਈ ਏਂ ਤੂੰ।"

"ਕੰਮ ਜੁ ਇਹੋ ਜਿਹਾ ਏ ਬਿਸ਼ਨੇ ਦੇ ਬਾਪੂ। ਮੁੰਡਾ ਨਿਆਣਾ ਸਿਆਣਾ ਏ। ਨ ਜਾਣੀਏ ਮੌਤ ਤੋਂ ਡਰ ਜਾਵੇ ਤੇ ਮੇਰੀ ਉਮਰ ਦੀ ਕੀਤੀ ਕਤਰੀ ਉੱਤੇ ਪਾਣੀ ਫੇਰ ਦੇਵੇ ।

ਸੁੱਚਾ ਸਿੰਘ ਫੇਰ ਕੁਝ ਨਹੀਂ ਬੋਲ ਸਕਿਆ।

ਮਾਘ ਦੀ ਪੰਜਵੀਂ, ਅਰਥਾਤ ਜਨਵਰੀ ਦੀ ਸਤਾਰਵੀਂ ਤਰੀਕ ਦਾ ਸੂਰਜ ਅਸਤ ਹੋ ਰਿਹਾ ਸੀ ।ਅਕਾਸ਼ ਉੱਤੇ ਰੁਮਕ ਰਹੇ ਕਾਲੇ ਬੱਦਲਾਂ ਦੀਆਂ ਕਲੀਆਂ ਉੱਤੇ ਲਹੂ ਰੰਗੀ ਲਾਲੀ ਲਿਸ਼ਕ ਰਹੀ ਸੀ ।ਕਕਰਹਾਲੀ ਹਵਾ ਦਾ ਠੱਕਾ ਵੱਗ ਰਿਹਾ ਸੀ, ਜਿਸ ਤੋਂ ਸਹਿਮ ਕੇ ਪੰਛੀ ਆਪੋ ਆਪਣੇ ਆਲ੍ਹਣਿਆਂ ਵਿੱਚ ਦੁਬਕੇ ਹੋਏ ਸਨ ।

ਇਸ ਵੇਲੇ ਮਲੇਰਕੋਟਲੇ ਦੇ ਕਿਲਾ ਸ਼ੇਰਪੁਰ ਦੇ ਸਦਰ ਦਰਵਾਜ਼ੇ ਅੱਗੇ ਖੁੱਲ੍ਹੇ ਮੈਦਾਨ ਵਿੱਚ ਇੱਕ ਖਾਮੋਸ਼ ਜਿਹਾ ਜਨ ਸਮੂਹ ਦਿਖਾਈ ਦੇ ਰਿਹਾ ਸੀ ।ਖਾਕੀ ਵਰਦੀਆਂ ਵਾਲੇ ਗੋਰੇ ਤੇ ਦੇਸੀ ਸਿਪਾਹੀਆਂ ਦੀ ਇੱਕ ਲੰਮੀ ਕਤਾਰ, ਜਿਸਦੇ ਲਾਗੇ ਕੁਝ ਤੋਪਾਂ ਗੱਡੀਆਂ ਹੋਈਆਂ ਜਿਨ੍ਹਾਂ ਦੇ ਕੋਲ ਕਰਕੇ ਸੰਗੀਨੀ ਪਹਿਰਿਆਂ ਵਿੱਚ ਘਿਰੀਆਂ ਹੋਈਆਂ ਪੰਜਾਹ ਦੇ ਲਗਪਗ ਦੈਵੀ ਸੂਰਤਾਂ ।

ਇਸ ਤੋਂ ਜ਼ਰਾ ਹੱਟਵੇਂ ਥਾਂ ਕੁਝ ਸਰਕਾਰੀ ਅਫ਼ਸਰ ਕੁਰਸੀਆਂ ਤੇ ਬੈਠੇ ਸਨ, ਸਭਨਾ ਤੋਂ ਅਗਲੀਆਂ ਦੂੰਹ ਕੁਰਸੀਆਂ ਤੇ ਲੁਧਿਆਣੇ ਦਾ ਡਿਪਟੀ ਕਮੀਸ਼ਨਰ ਮਿਸਟਰ ਕਾਵਨ ਤੇ ਉਸਦੀ ਮੇਮ ਡਟੇ ਹੋਏ ਸਨ। ਹਰ ਪਾਸੇ ਸੰਨਾਟਾ ਸੀ, ਕਿਤੋਂ ਕੋਈ ਅਵਾਜ ਨਹੀਂ ਸੁਣਾਈ ਦੇਂਦੀ ।

ਇਸ ਵੇਲੇ ਮੂਹਰਲੇ ਅਫਸਰ (ਕਾਵਨ) ਨੇ ਇਸ਼ਾਰਾ ਕੀਤਾ ਜਿਸਨੂੰ ਸੁਣਦਿਆਂ ਹੀ ਤੋਪਚੀਆਂ ਨੇ ਤੋੜੇ ਸੁਲਘਾ ਲਏ ਤੇ ਫੇਰ? ਲਾਡਲੇ ਸੂਰਬੀਰਾਂ ਦੀ ਕਤਾਰ ਵਿੱਚੋਂ ਪੰਜ ਪੰਜ ਸਿੰਘ ਨਿਕਲਦੇ, ਇੱਕ ਅਕਾਸ਼ ਕੰਬਾਊ ਜੈਕਾਰੇ ਦੀ ਅਵਾਜ਼ ਗੂੰਜਦੀ, ਤੇ ਫਿਰ ਇਹ ਪੰਜੇ ਪੰਜਾਂ ਤੋਪਾਂ ਦੇ ਮੂੰਹਾਂ ਅੱਗੇ ਆਕੇ ਡਟ ਜਾਂਦੇ। ਤੋਪਚੀਆਂ ਦੇ ਹੱਥਾਂ ਵਿੱਚ ਹਰਕਤ ਆਉਂਦੀ, ਤੇ ਇੱਕ ਵਾਰਗੀ ਪੰਜਾਂ ਤੋਪਾਂ 'ਚੋਂ ਠਾਹ ਦਾ ਸ਼ੋਰ ਉੱਠਦਾ, ਜਿਸ ਨਾਲ ਪੰਜੇ ਸਰਦਾਰ ਪੁਰਜਾ ਪੁਰਜਾ ਹੋ ਕੇ ਉੱਡ ਜਾਂਦੇ ।

ਲਗਾਤਾਰ ਇਹ ਸਿਲਸਲਾ ਚੱਲਦਾ ਹੋਇਆ ਜਦੋਂ ਛੇਕੜਲੇ ਪਾਂਜੇ ਤੇ ਪੁੱਜਾ ਤਾਂ ਵੱਡੇ ਅਫਸਰ ਦੀ ਮੇਮ ਨੇ ਆਪਣੇ ਪਤੀ ਦਾ ਮੋਢਾ ਟੁੰਬਦਿਆਂ ਤਰਲਾ ਕੀਤਾ- "ਡੀਅਰ ਕਾਵਨ, ਮੇਹਰਬਾਨੀ ਕਰਕੇ ਦੋ ਮਿੰਟਾਂ ਲਈ ਰੁਕੋ।" ਕਾਵਨ ਨੇ ਇਸ਼ਾਰਾ ਕੀਤਾ, ਜਿਸਦੇ ਫਲਸਰੂਪ ਛੇਕੜਲੇ ਪਾਂਜੇ ਨੂੰ ਤੋਪਾਂ ਵੱਲ ਜਾਣ ਤੋਂ ਰੋਕ ਦਿੱਤਾ ਗਿਆ ।

ਮੇਮ ਨੇ ਇੱਕ ਵਾਰੀ ਫੇਰ ਛਲਕਦੀਆਂ ਅੱਖਾਂ ਨਾਲ ਓਹਨਾਂ ਪੰਜਾਂ ਵੱਲ ਤੱਕਦਿਆਂ ਪਤੀ ਨੂੰ ਕਿਹਾ - "ਮਾਈਡੀਅਰ, ਅਹੁ ਛੋਟਾ ਬੱਚਾ ਓਫ! ਨੰਨ੍ਹਾ ਜਿਹਾ, ਸਾਡੇ ਐਮਰਸਨ ਦੀ ਉਮਰ ਦਾ ਹੋਵੇਗਾ ਮੱਸੇ। ਭਲਾ ਡੀਅਰ ਏਡੇ ਨਿੱਕੇ ਜਿਹੇ ਬਾਲ ਨੇ ਕੀ ਜ਼ੁਰਮ ਕਰਨਾ ਸੀ, ਕੀ ਤੁਸੀਂ ਇਸ ਨੂੰ ਮਾਫੀ ਨਹੀਂ ਦੇ ਸਕਦੇ ਪਿਆਰੇ ਕਾਵਨ ?"

ਕਾਵਨ ਨੇ ਵੀ ਓਹਨਾਂ ਪੰਜਾਂ ਵਿੱਚ ਉਸ ਬਾਰ੍ਹਾਂ ਸਾਲ ਦੇ ਬੱਚੇ ਨੂੰ ਗਹੁ ਨਾਲ ਤੱਕਿਆ ਥੋੜਾ ਚਿਰ ਖਾਮੋਸ਼ ਰਹਿਕੇ ਮੇਮ ਨੂੰ ਕਹਿਣ ਲੱਗਾ-"ਹੋ ਸਕਦਾ ਹੈ ਡਾਰਲਿੰਗ ਤੇਰਾ ਖਿਆਲ ਠੀਕ ਹੋਵੇ, ਪਰ..."

ਮੇਮ ਨੇ ਟੋਕਿਆ-"ਪਰ ਨਹੀਂ ਡੀਅਰ ਇਹ ਜਰੂਰ ਬੇ-ਗੁਨਾਹ ਹੋਵੇਗਾ ।ਤੁਸੀਂ ਉਸਦੀ ਮਾਸੂਮ ਜਿਹੀ ਸ਼ਕਲ ਤੋਂ ਨਹੀਂ ਵੇਖਦੇ? ਕੀ ਸਾਡਾ ਐਮਰਸਨ, ਜੋ ਇਡਾ ਜਿਹਾ ਹੈ, ਤੁਸੀਂ ਮੰਨ ਸਕਦੇ ਹੋ ਕਿ ਖ਼ੂਨ ਕਰੇਗਾ ?"

ਪਰ ਕਾਵਨ ਬੋਲਿਆ-"ਮੈਨੂੰ ਅਫਸੋਸ ਹੈ ਕਿ ਕਾਨੂੰਨ ਦਾ ਫੈਸਲਾ ਤੋੜਿਆ ਨਹੀਂ ਜਾ ਸਕਦਾ"

"ਮੰਨਦੀ ਹਾਂ ਡੀਅਰ, ਪਰ ਤੁਸੀਂ ਇੱਕ ਵਾਰੀ ਪੁੱਛੋ ਤਾਂ ਸਹੀ ਸੱਦਕੇ। ਜੇ ਸਾਬਤ ਹੋ ਜਾਵੇ ਕੇ ਉਸ ਨੇ ਖੂਨ

ਖਰਾਬੇ ਵਿੱਚ ਕੋਈ ਹਿੱਸਾ ਨਹੀਂ ਲਿਆ ਤਾਂ ਮੈਂ ਉਸਦੀ ਜਾਨ ਬਖਸ਼ੀ ਲਈ ਵਾਸਤਾ ਪਾਉਂਦੀ ਹਾਂ। ਆਹ! ਕੇਡਾ ਭੋਲਾ ਭਾਲਾ ਬਿਲਕੁਲ ਸਾਡੇ ਐਮਰਸਨ ਵਰਗਾ।"

ਕਾਵਨ ਬੋਲਿਆ-ਖੂਨੀ ਹੋਣ ਜਾਂ ਨਾ ਹੋਣ ਦਾ ਸਵਾਲ ਨਹੀਂ ਡਾਰਲਿੰਗ। ਸਵਾਲ ਹੈ ਬਾਗੀ ਜਮਾਤ ਦਾ ਇੱਕ ਮੈਂਬਰ ਹੋਣ ਦਾ। ਅਲਬੱਤਾ ਉਹ ਮੁੰਡਾ ਕਹਿ ਦੇਵੇ ਕਿ ਉਸਦਾ ਬਾਗੀ ਜਮਾਤ ਨਾਲ ਕੋਈ ਵਾਸਤਾ ਨਹੀਂ ਤਾਂ ਸ਼ਾਇਦ ਮੈਂ ਉਸਨੂੰ ਛੱਡ ਸਕਾਂ।

ਮੇਮ ਦੇ ਚਿਹਰੇ ਉੱਤੇ ਖੁਸ਼ੀ ਦੀ ਲਹਿਰ ਦੌੜ ਗਈ-"ਹੱਛਾ ਡੀਅਰ, ਤੁਸੀਂ ਉਸਨੂੰ ਸੱਦਕੇ ਪੁੱਛੋ ਤਾਂ ਸਹੀ।"

ਸਾਹਬ ਨੇ ਜੇਲ ਅਫਸਰ ਨੂੰ ਇਸ਼ਾਰਾ ਕਰਕੇ ਪੰਜਾਂ ਕੈਦੀਆਂ ਵਿੱਚੋਂ ਉਸ ਸਭ ਤੋਂ ਛੋਟੇ ਨੂੰ ਕੋਲ ਸਦਵਾ ਲਿਆ। ਮੁੰਡਾ ਪੂਰੀ ਨਿਰਭੈਤਾ ਨਾਲ ਸਾਹਬ ਤੇ ਮੇਮ ਦੇ ਸਾਹਮਣੇ ਆ ਖੜੋਤਾ ।ਸਾਹਬ ਦੀ ਮੇਮ ਨਾਲ ਉਸ ਦੀਆਂ ਗੱਲਾਂ ਸ਼ੁਰੂ ਹੋਈਆਂ ।

"ਵੈਲ, ਛੋਕਰਾ, ਤੁਮਾਰਾ ਨਾਮ ਕਿਆ ਹੈ"?

"ਮੇਰਾ ਨਾਮ ਜੀ ਬਿਸ਼ਨ ਸਿੰਘ।"

"ਤੁਮ ਨੇ ਕੋਈ ਖ਼ੂਨ ਕੀਆ"।

"ਨਹੀਂ ਮੇਮ ਸਾਹਬ, ਮੈਂ ਇੱਕ ਬੁੱਚੜ ਨੂੰ ਫੜ੍ਹਿਆ ਤਾਂ ਸੀ, ਪਰ ਉਹ ਬਚ ਕੇ ਨੱਠ ਗਿਆ।"

"ਓ, ਤਬ ਤੋ ਤੁਮ ਬੇ-ਗੁਨਾਹ ਹੋ।"

"ਗੁਨਾਹ! ਕੈਸਾ ਗੁਨਾਹ, ਮੇਮ ਸਾਹਬ? ਕੀ ਗਊਆਂ ਦੇ ਕਾਤਲ ਨੂੰ ਮਾਰਨਾ ਗੁਨਾਹ ਹੈ?"

ਜਵਾਬ ਸੁਣ ਕੇ ਮੇਮ ਹੱਕੀ ਬੱਕੀ ਰਹਿ ਗਈ। ਇਚਰ ਤੱਕ ਸਾਹਬ ਬੋਲ ਉੱਠਿਆ। "ਵੈਲ ਬਿਸ਼ਨ ਸਿੰਘ। ਦੇਖੋ, ਤੁਮ ਅਬੀ ਬਹੁਤ ਛੋਟਾ ਹੈ। ਅਗਰ ਤੁਮ ਬੋਲ ਦੋ ਕਿ ਤੁਮ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ ਤੋ ਹਮ ਤੁਮਕੋ ਮਾਫੀ ਦੇਗਾ।"

ਸਾਹਬ ਦੀ ਗੱਲ ਸੁਣ ਕੇ ਭੁਜੰਗੀ ਸਗੋਂ ਬਾਰੂਦ ਦਾ ਪਤੀਲਾ ਬਣ ਗਿਆ। ਉਸਦਾ ਅੰਗ-ਅੰਗ ਗੁੱਸੇ ਨਾਲ ਤਪ ਉੱਠਿਆ। ਉਸ ਦੀਆਂ ਨਾੜਾਂ ਵਿੱਚ ਚੱਲਦੇ ਲਹੂ ਵਿੱਚ ਕਹਿਰਾਂ ਦੀ ਤੇਜੀ ਆ ਗਈ। ਬਿਸ਼ਨ ਸਿੰਘ ਦਾ ਆਪਾ ਬੇਕਾਬੂ ਹੋ ਗਿਆ।

"ਕੀ ਕਿਹਾ ਈ ਓ ਫਿਰੰਗੀਆ-ਕੀ ਕਿਹਾ ਈ ਫੇਰ ਕਹੁ ਖਾਂ ਇਕ ਵਾਰੀ!" ਤੇ ਬੋਲਦਿਆਂ ਬੋਲਦਿਆਂ ਉਸਦੇ ਦੋਵੇਂ ਹੱਥਾਂ ਨੇ ਸਾਹਬ ਦੀ ਦਾਹੜੀ ਨੂੰ ਇੰਜ ਕੱਸ ਕੇ ਫੜ ਲਿਆ ਜਿਵੇਂ ਕਿਸੇ ਨੇ ਸ਼ਿਕੰਜੇ ਵਿੱਚ ਦੇ ਦਿੱਤਾ ਹੋਵੇ।

ਇੱਕ ਦਮ ਹਫੜਾ ਦਫੜੀ ਮੱਚ ਗਈ ਜਦ ਵੱਡੇ ਸਾਹਬ ਦੀ ਦਾਹੜੀ ਇੱਕ ਬਾਗੀ ਬੱਚੇ ਦੇ ਹੱਥ ਵਿੱਚ ਵੇਖੀ ਗਈ। ਇੱਕ ਦਮ ਪੰਜ ਸੱਤ ਨੰਗੀਆਂ ਤਲਵਾਰਾਂ ਬਿਸ਼ਨ ਸਿੰਘ ਵੱਲ ਲਪਕੀਆਂ ਪਰ ਬਿਸ਼ਨ ਸਿੰਘ ਦੇ ਹੱਥਾਂ 'ਚੋਂ ਸਾਹਬ ਦੀ ਦਾਹੜੀ ਤੱਦ ਤੀਕ ਨਾ ਛੁੱਟੀ, ਜਦ ਤੀਕ ਇਨ੍ਹਾਂ ਨੂੰ ਬਾਹਾਂ ਨਾਲੋਂ ਅੱਡ ਨਾ ਕਰ ਦਿੱਤਾ ਗਿਆ।

ਪਲ ਦੀ ਪਲ ਵਿੱਚ ਬਿਸ਼ਨ ਸਿੰਘ ਦੀ ਲੋਥ ਟੁੱਕੜੇ-ਟੁੱਕੜੇ ਹੋ ਕੇ ਜਾ ਪਈ ਬਿਸ਼ਨ ਸਿੰਘ ਦੀ ਰੂਹ ਅਮਰ ਪਦਵੀ ਪ੍ਰਾਪਤ ਕਰ ਚੁੱਕੀ ਸੀ।

**ਪ੍ਰਸ਼ਨ**

1. ਕਹਾਣੀ 'ਪਾਠਸ਼ਾਲਾ ਤੋਂ ਕਤਲਗਾਹ ਤੱਕ' ਦਾ ਸਾਰ ਆਪਣੇ ਸ਼ਬਦਾਂ ਵਿੱਚ ਲਿਖੋ।

ਗੁਰੂ ਜਗਜੀਤ ਮੀਤ ਦੇਵੋ ਪ੍ਰਤੀਤ ਮੈਨੂੰ
ਨੀਤ-ਨੀਤ ਗੁਣ ਗੀਤ ਆਪਦੇ ਦੇ ਹੀ ਗਾਵਾਂ ਮੈਂ।
ਹਰ ਦੇਵੋ ਦੋਖ ਮੇਰੇ ਹਰ ਵਿਚ ਹਰ ਵੇਖਾਂ,
ਹਰ ਘਰ ਆਪਦਾ ਸੰਦੇਸ਼ਰਾਂ ਪੁਚਾਵਾਂ ਮੈਂ।
ਹੋਰ ਦਰ ਪਰ ਦਾਤਾ ਝੁਕੇ ਨਾਹੀ ਸਰ ਮੇਰਾ,
ਬਖ਼ਸ਼ਿਸ਼ ਦੇ ਸਰ ਵਿੱਚ ਟੁੱਭੀਆਂ ਲਗਾਵਾਂ ਮੈਂ।
ਲਬਾ-ਲਬ ਦਿਲ ਮੇਰਾ ਹੋਵੇ ਤੇਰੀ ਪ੍ਰੀਤ ਨਾਲ,
ਤੇਰੇ ਦਰੋਂ ਮੋਖ ਭੋਖ ਕਾਮਨਾ ਨੂੰ ਪਾਵਾਂ ਮੈਂ।

ਸੰਤ ਨਿਸ਼ਾਨ ਸਿੰਘ

ਗੁਰੂ ਨਾਨਕ ਦਾ ਮਿਸ਼ਨ-

ਹਿੰਸਾ ਦਾ ਤਿਆਗ ਮਨ,

ਬਾਣੀ, ਸਰੀਰ ਕਰਕੇ।

ਭੁੱਖੇ ਨੂੰ ਰੋਟੀ ਨੰਗੇ ਨੂੰ ਕੱਪੜਾ,

ਗਊ ਤੇ ਗਰੀਬ ਦੀ

ਰੱਖਿਆ ਕਰਨਾ ਹੈ।

ਹੁਕਮ- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ